# ਜਿਉਣਾ ਮੌੜ

(ਜੀਵਨੀ)

ਵੈਦ ਡਿਪਟੀ ਚੰਦ ਮਿੱਤਲ

# ਜੈ ਗੁਰੂ ਦੇਵ

ਜਿਉਣਾ ਮੌੜ ਸੀ ਭਾਂਬੜ ਅੱਗ ਦਾ
ਜਿਥੋਂ ਦੀ ਲੰਘੇ ਸੇਕ ਮਾਰਦਾ।

• • •

ਧੀਆਂ ਭੈਣਾਂ ਦੀ ਇੱਜ਼ਤ ਦਾ ਪੜਦਾ
ਤਾਹੀਓਂ ਮਸ਼ਹੂਰ ਹੋ ਗਿਆ।

• • •

ਜਿਉਣਾ ਪੁੱਤਰ ਸੀ ਪੰਜ ਦਰਿਆਵਾਂ ਦਾ
ਜੁਆਨ ਹੋਇਆ ਚੂੰਘ ਬੂਰੀਆਂ।

• • •

ਜਿੰਦ ਵਾਰ ਕੇ ਨਿਭਾਇਆ ਕੌਲ ਸੂਰਮੇ
ਨਾਲੇ ਭਗਤ ਕਹਾ ਗਿਆ।

• • •

ਬਾਈ ਕਿਸ਼ਨੇ ਦਾ ਬਦਲਾ ਲੈਣਾ
ਡੋਗਰ ਦੇ ਕਰ ਡੱਕਰੇ।

• • •

ਜਿਉਣੇ ਦਿਲ 'ਚ ਵਸਾ ਕੇ ਮਾਂ ਨੂੰ
ਪਹਾੜੀ ਉਤੋਂ ਛਾਲ ਮਾਰਤੀ।

• • •

ਮੌੜ (ਜੱਟ) ਜਿਉਂਦਾ ਨਾ ਪੁਲਿਸ ਹੱਥ ਆਇਆ
ਮਰੇ ਵੇ ਨੂੰ ਲੈਗੇ ਚੁੱਕ ਕੇ।

• • •

ਕਾਲੇ ਪਾਣੀਆਂ ਖ਼ਬਰ ਜਦੋਂ ਪਹੁੰਚੀ
ਹਾਸਿਆਂ ਦੇ ਹੌਕੇ ਬਣਗੇ।

• • •

ਪੂਰੀ ਫਾਂਸੀ ਦੀ ਕਾਰਵਾਈ ਕੀਤੀ
ਮਰੇ ਵੇ ਨੂੰ ਫਾਂਸੀ ਚਾੜ੍ਹਿਆ।

• • •

ਭਾਈਆਂ ਖਿੱਚ ਕੇ ਲਿਆ ਜਦੋਂ ਹੌਕਾ
ਅੰਬਰਾਂ ਨੂੰ ਅੱਗ ਲੱਗਗੀ।

• • •

# ਭੂਮਿਕਾ

ਪਾਣੀ ਬਦਲੇ ਖ਼ੂਨ ਨਾਲ ਬੁਝਦੀ
ਬਦਲੇ ਦੀ ਅੱਗ ਸੱਜਣਾ।

ਡਾਕੂਆਂ ਦੀਆਂ ਕਥਾਵਾਂ ਲਿਖਣੀਆਂ ਭਾਵੇਂ ਕੋਈ ਮਾਣ ਵਾਲੀ ਗੱਲ ਤਾਂ ਨਹੀਂ; ਪਰ ਜਿਉਣੇ ਮੌੜ ਵਿਚ ਡਾਕੂ ਹੁੰਦਿਆਂ ਹੋਇਆਂ ਕਈ ਵਧੀਆ ਖੂਬੀਆਂ ਵੀ ਸਨ। ਹਲਵਾਹ ਸੂਰਮਾ ਹੁੰਦਿਆਂ ਹੋਇਆਂ ਮਾਤਾ ਨੈਣਾ ਦੇਵੀ ਦਾ ਭਗਤ ਵੀ ਸੀ; ਧੀ ਭੈਣ ਦੀ ਇੱਜ਼ਤ ਦਾ ਵੀ ਸਾਂਝਾ ਸੀ; ਗਊ ਗਰੀਬ ਦਾ ਰਖਵਾਲਾ ਸੀ। ਲੌਂਗੋਵਾਲ ਦੀਆਂ ਤੀਆਂ ਸਮੇਂ ਭਾਵੇਂ ਪਰੇਸ਼ਾਨੀ ਵਿਚ ਉਹਦੇ ਸਾਥੀ ਚਤਰੇ ਤੋਂ ਫਾਇਰ ਕਰਨ ਦੀ ਇਕ ਗਲਤੀ ਹੋ ਤਾਂ ਗਈ ਪਰ ਜਿਉਣੇ ਨੇ ਉਸੇ ਰਾਤ ਸਾਰਾ ਧਨ ਪਿੰਡ ਦੇ ਚੌਧਰੀ ਦਾ ਘਰ ਪੁੱਛ ਕੇ ਵਾਪਸ ਕਰ ਆਇਆ ਸੀ ਤੇ ਚੌਧਰੀ ਦੀ ਕੁੜੀ ਨੂੰ ਧਰਮ ਦੀ ਭੈਣ ਬਣਾ ਆਇਆ ਸੀ।

ਇਹਨਾਂ ਸਾਰੀਆਂ ਖੂਬੀਆਂ ਨੇ ਜਿਉਣੇ ਨੂੰ ਸਾਡੇ ਵਿਰਸੇ ਦਾ ਇਕ ਅੰਗ ਬਣਾ ਦਿੱਤਾ ਸੀ। ਉਸ ਦੀ ਕਿਸੇ ਨਾਲ ਜ਼ਾਤੀ ਦੁਸ਼ਮਣੀ ਨਹੀਂ ਸੀ, ਪੁਲਿਸ ਨਾਲ ਤਾਂ ਹੋਣੀ ਹੀ ਕੀ ਸੀ। ਡੋਗਰ ਨੂੰ ਵੀ ਉਹ ਪੱਗਾਂ ਵਟਾ ਕੇ ਧਰਮ ਦਾ ਭਰਾ ਬਣ ਕੇ ਧਰਮ ਭਾਈ ਦੀ ਪਿੱਠ ਪਿਛੇ ਵਾਰ ਕੀਤਾ ਤੇ ਪੱਗਵਟ ਸ਼ਬਦ ਨੂੰ ਕਲੰਕਿਤ ਕਰ ਦਿੱਤਾ। ਬਸ ਏਸੇ ਗੱਲ ਦੀ ਦੁਸ਼ਮਣੀ ਸੀ। ਪੱਗਵਟ ਭਰਾ ਵੀ ਕੌਣ ਜਿਉਣੇ ਦਾ ਮਾਂ ਜਾਇਆ ਵੱਡਾ ਭਰਾ ਕਿਸ਼ਨਾ।

ਬਸ ਏਸ ਕਲੰਕ ਨੂੰ ਕਲੰਕ ਲਾਉਣ ਵਾਲੇ ਦੇ ਹੀ ਖ਼ੂਨ ਨਾਲ ਧੋਣਾ ਹੀ ਉਸ ਦਾ ਮਨੋਰਥ ਸੀ, ਜੋ ਉਸ ਨੇ ਪੂਰਾ ਕੀਤਾ। ਬਾਕੀ ਕਿਵੇਂ ਵਾਪਰਿਆ ਤੇ ਜ਼ਿੰਦਗੀ ਵਿਚ ਹੋਰ ਕੀ ਵਾਪਰਿਆ ਆਓ ਆਪਾਂ ਪੜ੍ਹ ਕੇ ਜਾਣਦੇ ਹਾਂ।

ਗਊ ਗਰੀਬ ਦਾ ਮਦਦਗਾਰ ਜਿਉਣਾ
ਸੱਥਾਂ ਵਿਚ ਗੱਲਾਂ ਹੁੰਦੀਆਂ।

ਧੀਆਂ ਭੈਣਾਂ ਦੀ ਇੱਜ਼ਤ ਦਾ ਸਾਂਝਾ
ਤੀਆਂ ਵਿਚ ਪੈਣ ਬੋਲੀਆਂ।

ਬੋਲੀ
ਰੜਕੇ ਰੜਕੇ ਰੜਕੇ
ਜਿਊਣਾ ਮੌੜ ਹੁਣ ਲੰਘਿਆ
ਉਹਦੀ ਫੌਜ ਲੰਘੀ ਸੀ ਤੜਕੇ।
ਉਹਦੇ ਹੁੰਦੇ ਡਰ ਕੋਈ ਨਾ
ਗਲ ਗਾਨੀ ਬਲੌਗੀ ਮਣਕੇ।
ਖੂਹ ਤੇ ਚੱਲ ਮਿੱਤਰਾ ਆਊਂਗੀ ਪਟੋਲਾ ਬਣਕੇ॥

—ਵੈਦ ਡਿਪਟੀ ਚੰਦ ਮਿੱਤਲ

ਗੱਲ ਸੌ ਸਾਲ ਤੋਂ ਵੀ ਪਹਿਲਾਂ ਦੀ ਹੈ ਜਦੋਂ ਭਾਰਤ ਉਤੇ ਅੰਗਰੇਜ਼ੀ ਰਾਜ ਸੀ ਤੇ ਆਮ ਭਾਸ਼ਾ ਵਿਚ ਫਰੰਗੀ ਰਾਜ ਕਹਿੰਦੇ ਸੀ। ਪੰਜਾਬ ਵਿਚ ਰਾਜਿਆਂ ਦੀਆਂ ਰਿਆਸਤਾਂ ਸੀ, ਜਿਵੇਂ ਪਟਿਆਲਾ ਰਿਆਸਤ, ਨਾਭਾ ਰਿਆਸਤ, ਸੰਗਰੂਰ ਰਿਆਸਤ। ਗੱਲ ਸੰਗਰੂਰ ਰਿਆਸਤ ਵਿਚ ਪੈਂਦੇ ਛੋਟੇ ਜਿਹੇ ਪਿੰਡ ਮੌੜ ਦੀ ਹੈ, ਜਿਸ ਨੂੰ ਸੁਨਾਮ ਤਹਿਸੀਲ ਲਗਦੀ ਸੀ। ਬਾਕੀ ਜ਼ਿਲ੍ਹੇ ਬਠਿੰਡੇ ਵਿਚ ਵੀ ਮੌੜ ਮੰਡੀ ਦੇ ਨਾਲ ਹੀ ਦੋ ਪਿੰਡ ਮੌੜ ਹਨ ਜੋ ਛੋਟਾ ਮੌੜ, ਵੱਡਾ ਮੌੜ ਕਹਾਉਂਦੇ ਹਨ। ਪਰ ਆਪਾਂ ਗੱਲ ਸੰਗਰੂਰ ਜ਼ਿਲ੍ਹੇ ਵਿਚ ਸੁਨਾਮ ਤਹਿਸੀਲ ਵਿਚ ਪੈਂਦੇ ਪਿੰਡ ਮੌੜ ਦੀ ਕਰਦੇ ਹਾਂ।

ਉਸ ਪਿੰਡ ਵਿਚ ਇਕ ਕਿਸਾਨ ਦੇ ਤਿੰਨ ਪੁੱਤਰ ਸਨ। ਵੱਡੇ ਪੁੱਤਰ ਦਾ ਨਾਉਂ ਕਿਸ਼ਨ ਸਿੰਘ, ਕਿਸ਼ਨੇ ਤੋਂ ਛੋਟਾ ਜਿਉਣਾ ਤੇ ਜਿਉਣੇ ਤੋਂ ਛੋਟੇ ਪੁੱਤਰ ਦਾ ਨਾਉਂ ਭਗਵਾਨ ਸਿੰਘ ਸੀ। ਦਿਨ ਬੜੀ ਹੀ ਖੁਸ਼ੀ ਖੁਸ਼ੀ ਵਿਚ ਲੰਘ ਰਹੇ ਸੀ। ਮਾਂ ਪਿਉ ਤਿੰਨਾਂ ਪੁੱਤਾਂ ਦੇ ਚਾਅ ਲਾਡ ਕਰਦੇ ਥੱਕਦੇ ਨਹੀਂ ਸੀ। ਮਹੀਨੇ, ਸਾਲ ਤੇ ਰੁੱਤਾਂ ਬਦਲ ਬਦਲ ਕੇ ਲੰਘਦੀਆਂ ਗਈਆਂ ਤੇ ਤਿੰਨੇ ਭਰਾ ਜੁਆਨ ਹੋ ਗਏ। ਤਿੰਨੋਂ ਬੜੇ ਮਿਹਨਤੀ ਤੇ ਨਿੰਘੇ ਸੁਭਾਅ ਦੇ ਮਾਲਕ ਸਨ। ਜਿਉਣ ਸਿੰਘ ਨੂੰ ਮਾਤਾ ਨੈਣਾ ਮਾਈ ਵਿਚ ਬਹੁਤੀ ਆਸਥਾ ਸੀ ਤੇ ਉਹ ਹਰ ਛੇ ਮਹੀਨਿਆਂ ਪਿਛੋਂ ਮਾਤਾ ਦੇ ਦਰਸ਼ਨਾਂ ਨੂੰ ਜ਼ਰੂਰ ਜਾਂਦਾ ਸੀ ਤੇ ਮਾਤਾ ਦੀ ਸ਼ਕਤੀ ਤੇ ਅਪਾਰ ਸ਼ਰਧਾ ਰਖਦਾ ਸੀ। ਇਸ ਕਰਕੇ ਪਿੰਡ ਦੇ ਲੋਕ ਉਹਨੂੰ ਜਿਉਣਾ ਘੱਟ ਤੇ ਭਗਤਾ ਕਹਿ ਕੇ ਬਹੁਤਾ ਬੁਲਾਂਦੇ ਸਨ।

ਉਹਨਾਂ ਵੇਲਿਆਂ ਵਿਚ ਪਿੰਡਾਂ ਦੇ ਲਾਲੇ ਸ਼ਾਹੂਕਾਰ ਹੀ ਪਿੰਡ ਵਾਲਿਆਂ ਲਈ ਬੈਂਕ ਹੁੰਦੇ ਸੀ ਤੇ ਹਰ ਜੱਟ ਜ਼ਿਮੀਂਦਾਰ ਵੇਲੇ ਕੁਵੇਲੇ ਸ਼ਾਹੂਕਾਰਾਂ ਤੋਂ ਹੀ ਵਿਆਜ ਤੇ ਰੁਪੈ ਲੈ ਕੇ ਆਪਣਾ ਖੁੜ੍ਹਿਆ ਹੋਇਆ ਕੰਮ ਸਿਰੇ ਚਾੜ੍ਹ ਲੈਂਦੇ ਸਨ। ਸੋ ਕਿਸ਼ਨੇ ਦੇ ਬਾਪ ਨੇ ਵੀ ਪਿੰਡ ਦੇ ਸ਼ਾਹੂਕਾਰ ਤੋਂ ਰੁਪੈ ਵਿਆਜ ਤੇ ਲਏ ਹੋਏ ਸਨ ਤੇ ਫਸਲ ਚੰਗੀ ਨਾ ਹੋਣ ਕਰਕੇ ਇਕਰਾਰ ਤੇ ਵਾਪਸ ਕਰਨ 'ਚ ਦੇਰ ਹੋ ਗਈ ਸੀ ਤੇ ਸ਼ਾਹੂਕਾਰ ਕਈ ਵਾਰ ਤਕਾਜ਼ਾ ਵੀ ਕਰ ਗਿਆ ਸੀ; ਇਸ ਲਈ ਪਰਿਵਾਰ ਪਰੇਸ਼ਾਨ ਹੀ ਰਹਿੰਦਾ ਸੀ।

ਇਕ ਵਾਰ ਸ਼ਾਹੂਕਾਰ ਆ ਕੇ ਮੰਦਾ ਚੰਗਾ ਬੋਲਣ ਲੱਗਿਆ। ਕਿਸ਼ਨੇ ਦੀ ਮਾਂ ਨੇ ਥਮਲੇ ਦੀ ਓਟ ਵਿਚ ਖੜ੍ਹ ਕੇ ਇਕ ਫਸਲ ਹੋਰ ਰੁਕਣ ਲਈ ਕਿਹਾ ਤਾਂ ਸ਼ਾਹੂਕਾਰ ਕਿਸ਼ਨੇ ਦੀ ਮਾਂ ਨੂੰ ਵੀ ਮੰਦਾ ਬੋਲਿਆ। ਮਾਂ ਦੀ ਬੇਇੱਜ਼ਤੀ ਸੁਣ ਕੇ ਪੁੱਤ ਕਿਸ਼ਨੇ ਦਾ ਜੁਆਨ ਖ਼ੂਨ ਗਰਮੀ ਖਾ ਗਿਆ ਤੇ ਸ਼ਾਹੂਕਾਰ ਦਾ ਗਲਾ ਦਬਾ ਦਿੱਤਾ ਤੇ ਫਰਾਰ ਹੋ ਗਿਆ। ਪੁਲਿਸ ਨੇ ਬਹੁਤ ਭਾਲ ਕੀਤੀ ਪਰ ਕਿਸ਼ਨਾ ਹੱਥ ਨਾ ਆਇਆ। ਸ਼ਾਹੂਕਾਰ ਦੇ ਕਤਲ ਪਿਛੋਂ ਕਿਸ਼ਨੇ ਨੇ ਇਕ ਹੋਰ ਆਦਮੀ ਦਾ ਖ਼ੂਨ ਵੀ ਕਰ ਦਿੱਤਾ ਜੋ ਉਸ ਨਾਲ ਰੁਪੈ ਦੇ ਲੈਣ ਦੇਣ 'ਚ ਧੋਖਾ ਦੇ ਗਿਆ ਸੀ। ਦੂਹਰੇ ਕਤਲ ਦਾ ਦੋਸ਼ੀ ਹੋਣ

ਕਰਕੇ ਕਿਸ਼ਨਾ ਅੱਗੇ ਤੇ ਪੁਲਿਸ ਪਿੱਛੇ, ਪਰ ਕਿਸ਼ਨਾ ਹੱਥ ਨਾ ਆਉਂਦਾ। ਇਹਨਾਂ ਹਾਲਾਤਾਂ ਵਿਚ ਕਿਸ਼ਨਾ ਇਕ ਖ਼ੂੰਖਾਰ ਡਾਕੂ ਬਣ ਗਿਆ ਤੇ ਉਸ ਨੇ ਆਪਣਾ ਇਕ ਗਰੋਹ ਵੀ ਬਣਾ ਲਿਆ ਸੀ।

ਪਹਿਲਾਂ ਡਾਕੂਆਂ ਦਾ ਵੀ ਦੀਨ ਈਮਾਨ ਬਹੁਤ ਪੱਕਾ ਹੁੰਦਾ ਸੀ। ਧੀ ਭੈਣ ਦੀ ਇੱਜ਼ਤ ਦਾ ਪੜਦਾ ਹੁੰਦੇ ਸੀ। ਏਥੋਂ ਤੱਕ ਕਿ ਧੀ ਭੈਣ ਨੂੰ ਰਾਹ ਖੇੜੇ ਤਾਂ ਕੀ ਲੁੱਟਣਾ ਸੀ ਜਦੋਂ ਕਿਧਰੇ ਕਿਤੇ ਡਾਕਾ ਮਾਰਨ ਜਾਂਦੇ ਸੀ ਤਾਂ ਘਰ ਦੀਆਂ ਤੀਵੀਆਂ, ਕੁੜੀਆਂ-ਕੱਤਰੀਆਂ ਨੂੰ ਇਕ ਕਮਰੇ ਵਿਚ ਬੰਦ ਕਰ ਦਿੰਦੇ ਸੀ ਤੇ ਉਹਨਾਂ ਦੇ ਅੰਗਾਂ ਉਤੇ ਜੋ ਗਹਿਣਾ ਪਾਇਆ ਹੁੰਦਾ, ਉਹ ਨਹੀਂ ਸੀ ਲੁਹਾਉਂਦੇ। ਬਸ ਟਰੰਕਾਂ ਤੇ ਪੇਟੀਆਂ ਤੇ ਹੀ ਡਾਕਾ ਪੈਂਦਾ ਸੀ।

ਇਕ ਵਾਰੀ ਸਵੇਰ ਵੇਲੇ ਸਾਰੇ ਡਾਕੂ ਬੰਨੇ ਵਿਚ ਦੀ ਲੰਘਦੇ ਪਾਣੀ ਦੇ ਖਾਲ ਉੱਤੇ ਦਾਤਣ ਕੁਰਲੀ ਕਰ ਰਹੇ ਸੀ ਤਾਂ ਇਕ ਭੁਜੀਆ ਪਕੌੜੀਆਂ ਵੇਚਣ ਵਾਲਾ ਸੁਨਾਮ ਤੋਂ ਪਕੌੜੀਆਂ ਖਰੀਦ ਕੇ ਬੰਨੇ ਵਿਚ ਦੀ ਲੰਘ ਰਿਹਾ ਗਰੀਬ ਜਿਹਾ ਬੰਦਾ ਸੀ, ਜਿਸ ਦਾ ਨਾਉਂ ਵੀ ਗਰੀਬੂ ਸੀ, ਕਿਸ਼ਨੇ ਦੀ ਨਿਗ੍ਹਾ ਪੈ ਗਿਆ ਤੇ ਬੋਲ ਮਾਰ ਕੇ ਕੋਲ ਬੁਲਾ ਲਿਆ। ਗਰੀਬੂ ਡਰਦਾ ਡਰਦਾ ਕੋਲ ਆ ਗਿਆ ਤਾਂ ਕਿਸ਼ਨਾ ਕਹਿੰਦਾ, "ਆਹਾ ਟੋਕਰੀ ਵਿਚ ਕੀ ਐ ਓਏ!"

"ਜੀ ਲੂਣ ਵਾਲੀਆਂ ਪਕੌੜੀਆਂ ਐਂ।" ਗਰੀਬੂ ਨੇ ਜਵਾਬ ਦਿੱਤਾ।

ਕਿਸ਼ਨਾ ਕਹਿੰਦਾ "ਲਿਆ ਸਾਲਿਆ ਮੂੰਹ ਕਰਾਰਾ ਕਰਾ ਫੇਰ।"

ਗਰੀਬੂ ਨੇ ਮੁੱਠੀ ਭਰਕੇ ਕਾਗਜ਼ ਤੇ ਧਰਕੇ ਦੇ ਦਿੱਤੀਆਂ।

ਕਿਸ਼ਨੇ ਨੇ ਗਰੀਬੂ ਦੇ ਵੱਟ ਕੇ ਥੱਪੜ ਮਾਰਿਆ ਤੇ ਕਿਹਾ, "ਸਾਲਿਆ ਮੈਂ ਨਸਵਾਰ ਸੁੰਗਣੀ ਐਂ" ਤੇ ਟੋਕਰੀ ਘੜੀਸ ਕੇ ਕੋਲ ਕਰ ਲਈ ਤੇ ਲੱਗ ਪਿਆ ਖਾਣ ਤੇ ਨਾਲੇ ਦੂਜੇ ਡਾਕੂਆਂ ਨੂੰ ਵੀ ਖਵਾ ਕੇ ਟੋਕਰੀ ਖਾਲੀ ਕਰਕੇ ਪਰ੍ਹੇ ਸੁੱਟ ਦਿੱਤੀ।

ਗਰੀਬੂ ਉੱਚੀ ਉੱਚੀ ਰੋਵੇ ਸੇ ਥੋੜ੍ਹਾ।

ਕਿਸ਼ਨਾ ਹੈਰਾਨੀ ਨਾਲ ਵੇਖਦਾ ਹੈ ਤੇ ਗੁੱਸੇ ਵਿਚ ਕਹਿੰਦਾ ਹੈ "ਸਾਲਿਆ ਕਿਉਂ ਬੋਕ ਭੇਇਆ ਏ। ਏਨਾ ਤਾਂ ਉਹ ਨੀਂ ਰਿੰਗਦੇ ਹੋਣੇ, ਜਿਨ੍ਹਾਂ ਦਾ ਅਸੀਂ ਹਜ਼ਾਰਾਂ ਲੱਖਾਂ ਦਾ ਮਾਲ ਲੁੱਟ ਲਿਆਉਨੇ ਆਂ ਤੇ ਤੂੰ ਆਹਾ ਧੇਲੇ ਦੀਆਂ ਸੇਵੀਆਂ ਪਿਛੇ ਅੜਾਟ ਪਾ ਰੱਖਿਆ ਹੈ।"

ਤਾਂ ਗਰੀਬੂ ਰੋਂਦਾ ਰੋਂਦਾ ਕਹਿੰਦਾ, "ਸਰਦਾਰਾ, ਲੱਖਾਂ ਵਾਲਿਆਂ ਨੂੰ ਲੱਖਾਂ ਦਾ ਭਾ ਤੇ ਹਜ਼ਾਰਾਂ ਵਾਲਿਆਂ ਨੂੰ ਹਜ਼ਾਰਾਂ ਦਾ। ਮੈਨੂੰ ਤਾਂ ਅੱਜ ਲੁੱਟ ਕੇ ਤੁਸੀਂ ਮਲੰਗ ਕਰ ਦਿੱਤਾ! ਮੇਰੀ ਤਾਂ ਇਹੋ ਪੂੰਜੀ ਸੀ ਜੋ ਤੁਸੀਂ ਲੁੱਟ ਲਿਤੀ। ਅੱਜ ਮੈਂ ਕੀ ਵੱਟਾਂਗਾ, ਕੀ ਖੱਟਾਂਗਾ। ਅੱਜ ਤਾਂ ਮੇਰੇ ਬੱਚੇ ਨਿਭਾਗੇ ਭੁੱਖੇ ਹੀ ਰਹਿਣਗੇ।" ਫੇਰ ਰੋਣ ਲੱਗਿਆ। ਕਿਸ਼ਨਾ ਹੋਰ ਹੈਰਾਨ ਹੋਇਆ ਸੋਚੇ ਵੀ ਬੜਾ ਪਾਪ ਹੋ ਗਿਆ ਬਈ, ਸੋਚ ਕੇ ਕਹਿਣ ਲੱਗਿਆ, "ਚੰਗਾ ਟੋਕਰੀ ਚੁੱਕ ਉਰੇ ਕਰ।"

ਗਰੀਬੂ ਨੇ ਟੋਕਰੀ ਕੋਲ ਕਰ ਦਿੱਤੀ ਤਾਂ ਕਿਸ਼ਨੇ ਨੇ ਜੇਬਾਂ ਵਿਚ ਜੋ ਰੁਪੈ ਪੈਸੇ ਸੀ, ਕੱਢ ਕੇ ਟੋਕਰੀ ਵਿਚ ਪਾ ਦਿੱਤੇ ਤੇ ਕਹਿਣ ਲੱਗਾ, "ਜਾਹ, ਕਿਸੇ ਕੋਲੇ ਗੱਲ ਨਾ ਕਰੀਂ। ਜੇ ਗੱਲ ਕਰੀ, ਤਾਂ ਜਿੰਨੇ ਪੈਸੇ ਟੋਕਰੀ ਵਿਚ ਪਾਏ ਨੇ ਓਨੀਆਂ ਗੋਲੀਆਂ ਢਿੱਡ ਵਿਚ ਪਾ ਦੇਵਾਂਗਾ। ਬਾਕੀ ਕਦੇ ਕਦੇ ਮੂੰਹ ਕਰਾਰਾ ਕਰਾ ਜਿਆ ਕਰੀਂ ਤੇ ਆਪਣਾ ਇਨਾਮ ਲੈ ਜਿਆ ਕਰੀਂ।"

ਵਕਤ ਆਪਣੀ ਚਾਲ ਚਲਦਾ ਰਿਹਾ ਤੇ ਗਰੀਬੂ ਨੇ ਵੀ ਕੱਚੀ ਕੋਠੜੀ ਦੀ ਥਾਂ ਪੱਕਾ ਕੋਠਾ ਪਾ ਲਿਆ।

ਇਕ ਦਿਨ ਡਸਕੇ ਪਿੰਡ ਦਾ ਅਮੀਰ ਆਦਮੀ ਅਹਿਮਦ ਡੋਗਰ ਓਧਰ ਦੀ ਲੰਘਿਆ ਤਾਂ ਗਰੀਬੂ ਦਾ ਕੱਚੇ ਦੀ ਥਾਂ ਪੱਕਾ ਕੋਠਾ ਵੇਖ ਕੇ ਠਠੰਬਰ ਗਿਆ। ਗਾਹਾਂ ਗਰੀਬੂ ਵੀ ਟੌਰ ਜੀ ਖਿੱਚੀ ਬਾਹਰ ਹੀ ਖੜ੍ਹਾ ਸੀ।

ਡੋਗਰ ਕਹਿਣ ਲੱਗਿਆ, "ਓਏ ਤੂੰ ਗਰੀਬੂ ਈ ਐਂ।"

ਗਾਹਾਂ ਗਰੀਬੂ ਤਾਂ ਹੁਣ ਕੁਝ ਪੈਸੇ ਵਾਲਾ ਹੋ ਚੁੱਕਿਆ ਸੀ। ਕਹਿੰਦਾ "ਆ ਬਾਈ ਡੋਗਰਾ।"

"ਬਈ ਤੂੰ ਕਿਧਰ ਦਾ ਨਾਢੂ ਖਾਂ ਐਂ।

ਅਸੀਂ ਵੀ ਕਿਸੇ ਤੋਂ ਘੱਟ ਨੀਂ।

ਫੋਕੀ ਆਕੜ ਨੂੰ ਜੇਬ ਵਿਚ ਪਾ ਕੇ ਰੱਖ ਬਈ।"

ਡੋਗਰ ਨੂੰ ਗਰੀਬੂ ਦੇ ਡੋਗਰਾ ਕਹਿਣ ਤੇ ਬੜਾ ਗੁੱਸਾ ਆਇਆ ਤੇ ਕਹਿੰਦਾ

"ਓਏ ਭੜਭੂੰਜਿਆ ਤੂੰ ਸਾਡੀ ਇੱਜ਼ਤ ਕਰਨਾ ਈ ਭੁੱਲ ਗਿਆਂ, ਡੋਗਰ ਸਾਹਿਬ ਤੋਂ ਸਿਧਾ ਈ ਡੋਗਰਾ ਤੇ ਆ ਵੱਜਿਆ।"

ਗਰੀਬੂ ਕਹਿੰਦਾ "ਗਲਤੀ ਹੋ ਗਈ ਜਨਾਬ।"

"ਗਲਤੀ ਹੋਗੀ ਦਿਆ ਪੁੱਤਰਾ, ਇਹ ਕੀ ਚਮਤਕਾਰ ਏ। ਦਿਨਾਂ ਵਿਚ ਈ ਝੌਂਪੜੀ ਤੋਂ ਪੱਕਾ ਮਕਾਨ ਕਿਵੇਂ ਬਣ ਗਿਆਂ?"

"ਮਿਹਨਤ ਮਜ਼ੂਰੀ ਕਰੀਦੀ ਐ ਜਨਾਬ" ਗਰੀਬੂ ਨੇ ਕਿਹਾ।

"ਓਏ ਉਹ ਤਾਂ ਤੂੰ ਪਹਿਲਾਂ ਵੀ ਕਰਦਾ ਸੀ, ਸੱਚੋ ਸੱਚ ਦੱਸ ਦੇ, ਨਹੀਂ ਮੈਂ ਪੁਲਿਸ ਨੂੰ ਇਤਲਾਹ ਦੇਦੂੰ ਕਿ ਗਰੀਬੂ ਡਾਕੂਆਂ ਦੀ ਮੁਖਬਰੀ ਕਰਦਾ ਏ।" ਡੋਗਰ ਨੇ ਡਰਾਵਾ ਦਿੱਤਾ।

ਲਓ ਬਈ ਡੋਗਰ ਨੇ ਤਾਂ ਹਨੇਰੇ 'ਚ ਤੀਰ ਛੱਡਿਆ ਸੀ ਪਰ ਤੀਰ ਤਾਂ ਨਿਸ਼ਾਨੇ ਤੇ ਜਾ ਵੱਜਿਆ। ਕਮਜ਼ੋਰ ਬੰਦੇ ਦਾ ਕੀ ਮਾਜਨਾ। ਗਰੀਬੂ ਨੇ ਕਿਸ਼ਨੇ ਵਾਲੀ ਸਾਰੀ ਗੱਲ ਦੱਸ ਦਿੱਤੀ।

"ਮੈਨੂੰ ਵੀ ਮਿਲਾ ਫੇਰ ਓਸ ਕਿਸ਼ਨੇ ਨੂੰ।"

"ਇਹ ਤਾਂ ਜਨਾਬ ਤੁਸੀਂ ਗਰੀਬ ਮਾਰ ਕਰਦੇ ਓਂ।"

"ਚੰਗਾ ਫੇਰ, ਪੁਲਿਸ ਵਿਚ ਇਤਲਾਹ ਤਾਂ ਕਰਨੀ ਪਊ ਲਗਦਾ ਏ।"

"ਪਰ ਜਨਾਬ ਉਹਦੇ ਕੋਲ ਤਾਂ ਗਰੀਬ ਜਿਹਾ ਬਣਕੇ ਜਾਣਾ ਪਊ।" ਗਰੀਬੂ ਨੇ ਕਿਹਾ।

ਡੋਗਰ ਕਹਿੰਦਾ "ਠੀਕ ਏ ਆਪਾਂ ਨੂੰ ਕੀ ਫਰਕ ਪੈਂਦਾ ਹੈ। ਅਖੇ :

ਕਿਤੇ ਲਗਦੇ ਨਾ ਭਾਗ ਪਰਾਏ

ਹੁੰਦੀਆਂ ਨਾ ਮਨ ਮਤੀਆਂ।

ਦੂਸਰੇ ਦਿਨ ਦੋਨੋਂ ਚੱਲ ਪਏ ਰੋਹੀਆਂ ਨੂੰ। ਤਾਂ ਭਾਲਦੇ ਭਾਲਦੇ ਕਿਸ਼ਨਾ ਗ੍ਰੋਹ ਸਮੇਤ ਨਜ਼ਰੀਂ ਪਿਆ। ਓਧਰੋਂ ਕਿਸ਼ਨੇ ਨੇ ਵੀ ਗਰੀਬੂ ਨੂੰ ਪਛਾਣ ਲਿਆ ਤੇ ਉੱਚੀ ਆਵਾਜ਼ ਵਿਚ ਕਿਹਾ। "ਓਏ ਆਹਾ ਹੋਰ ਕਿਹੜੇ ਮਲੰਗ ਨੂੰ ਨਾਲ ਲਈ ਫਿਰਦਾ ਏਂ।"

ਹੁਣ ਭਲਾ ਡੋਗਰ ਨੂੰ ਆਪਣੇ ਬਾਰੇ ਮਲੰਗ ਸ਼ਬਦ ਵਰਤਣਾ ਕਿੱਥੋਂ ਚੰਗਾ ਲੱਗਣਾ ਸੀ। ਜਵਾਬ ਵਿਚ ਡੋਗਰ ਨੇ ਵੀ ਉੱਚੀ ਦੇਣੇ ਕਿਹਾ :

"ਬਾਈ ਕਿਸ਼ਨਿਆਂ ਏਸ ਮਲੰਗ ਦਾ ਨਾਉਂ ਅਹਿਮਦ ਡੋਗਰ ਐ। ਤੇ ਡਸਕੇ ਪਿੰਡ ਦਾ ਚੋਧਰੀ ਆਂ।"

ਕਿਸ਼ਨੇ ਨੇ ਝੱਟ ਬੰਦੂਕ ਤਾਣ ਕੇ ਕਿਹਾ "ਸੱਚੋ ਸੱਚ ਦੱਸ ਦੇ ਤੂੰ ਕੌਣ ਏਂ। ਜੇ ਪੁਲਿਸ ਦਾ ਮੁਖਬਰ ਨਿਕਲਿਆ ਤਾਂ ਸਣਬੱਚੇ ਘਾਣੀ ਪੀੜ ਦੇਵਾਂਗਾ।"

ਡੋਗਰ ਨਿਡਰ ਹੋ ਕੇ ਕਿਸ਼ਨੇ ਵਲ ਜਾਣ ਲੱਗਿਆ ਕਹਿਣ ਲੱਗਾ, "ਗੁੱਸੇ ਨੂੰ ਥੁੱਕ ਬਈ ਕਿਸ਼ਨਿਆਂ, ਡੋਗਰ ਯਾਰਾਂ ਦਾ ਯਾਰ ਏ, ਤੇ ਤੇਰੇ ਨਾਲ ਮਿੱਤਰਤਾ ਦਾ ਹੱਥ ਵਧੌਣ ਆਇਆ ਹੈ।"

"ਉਠਾਂ ਨਾਲ ਯਾਰੀਆਂ ਲਾਉਣ ਆ ਗਿਆ ਏਂ ਬੂਹੇ ਭੀੜੇ ਨਾ ਹੋਣ ਤੇਰੇ।" ਕਿਸ਼ਨੇ ਨੇ ਕਿਹਾ।

"ਡੋਗਰ ਦੇ ਬੂਹਿਆਂ ਨੂੰ ਚੁਗਾਠਾਂ ਨਹੀਂ ਡਾਟਾਂ ਬੱਝੀਆਂ ਹੋਈਆਂ ਨੇ ਬਾਈ ਕਿਸ਼ਨਿਆਂ।" ਡੋਗਰ ਨੇ ਜਵਾਬ ਵਿਚ ਕਿਹਾ।

"ਪੱਗਾਂ ਵਟਾਉਣ ਦਾ ਹੌਸਲਾ ਕਰ ਸਕਦਾ ਏਂ?" ਕਿਸ਼ਨੇ ਨੇ ਕਿਹਾ।

ਡੋਗਰ ਕਹਿੰਦਾ, "ਤੂੰ ਤਾਂ ਮੇਰੇ ਮੂੰਹ ਦੀ ਗੱਲ ਖੋਹ ਲਈ ਏ ਯਾਰਾ।"

ਕਿਸ਼ਨੇ ਦੇ ਨਾਲ ਦਾ ਡਾਕੂ ਚਤਰਾ ਕਹਿੰਦਾ "ਸਰਦਾਰਾ ਏਡੀ ਛੇਤੀ ਅਣਜਾਣ ਬੰਦੇ ਤੇ ਏਡਾ ਵੱਡਾ ਵਿਸ਼ਵਾਸ ਚੰਗਾ ਨਹੀਂ ਹੁੰਦਾ।"

ਕਿਸ਼ਨਾ ਕਹਿੰਦਾ "ਚਤਰਿਆ, ਹੜ੍ਹ ਟਿੱਬਿਆਂ ਨੂੰ ਵੇਖ ਕੇ ਆਪਣਾ ਰਾਹ ਨਹੀਂ ਬਦਲਦੇ, ਸਗੋਂ ਟਿੱਬਿਆਂ ਨੂੰ ਖੋਰ ਕੇ ਲੰਘ ਜਾਂਦੇ ਨੇ।" ਏਸ ਤਰ੍ਹਾਂ ਹੋਲੀ ਦੇ ਦਿਨ ਪੱਗਾਂ ਵਟਾਈਆਂ ਗਈਆਂ ਤੇ ਜੰਗਲ ਵਿਚ ਮੰਗਲ ਹੋ ਗਿਆ।

ਕਿਸ਼ਨਾ ਤੇ ਡੋਗਰ ਪੱਗਾਂ ਵਟਾ ਕੇ ਪੱਗਵਟ ਭਰਾ ਮਤਲਬ ਧਰਮ ਦੇ ਭਾਈ ਬਣ ਗਏ। ਧਰਮ ਭਰਾ ਤੇ ਸਕੇ ਭਰਾਵਾਂ ਵਿਚ ਕੋਈ ਫਰਕ ਨਹੀਂ ਗਿਣਿਆ ਜਾਂਦਾ ਤੇ ਕਿਸ਼ਨਾ ਡੋਗਰ ਤੇ ਰੱਬ ਜਿੱਡਾ ਵਿਸ਼ਵਾਸ ਕਰਨ ਲੱਗਾ ਤੇ ਡਾਕੇ ਦਾ ਗਹਿਣਾ ਗੱਟਾ ਡੋਗਰ ਰਾਹੀਂ ਖੁਰਦ ਬੁਰਦ ਕਰਨ ਲੱਗਿਆ ਤੇ ਡੋਗਰ ਵੀ ਗਰੀਬੂ ਰਾਹੀਂ ਉਹਦੀ ਟੱਕਰੀ 'ਚ ਕੁਜੀਏ ਦੇ ਥੱਲੇ ਲਕੋ ਕੇ ਗੋਲੀ ਸਿੱਕਾ ਭੇਜਦਾ ਰਹਿੰਦਾ।

ਪੁਲਿਸ ਨੂੰ ਵੀ ਸੂਹ ਲੱਗ ਗਈ ਕਿ ਕਿਸ਼ਨਾ ਡੋਗਰ ਦੇ ਘਰ ਆਉਂਦਾ ਜਾਂਦਾ ਹੈ ਤੇ ਖਾਨ ਠਾਣੇਦਾਰ ਨੇ ਵੀ ਡੋਗਰ ਨਾਲ ਲਿਹਾਜ਼ ਗੰਢ ਲਈ ਤੇ ਖਾਨ ਡੋਗਰ ਦੇ ਘਰ ਆਨੇ ਬਹਾਨੇ ਕਦੇ ਕਦਾਈਂ ਗੇੜਾ ਮਾਰ ਜਾਂਦਾ। ਖਾਨ ਦਾ ਡੋਗਰ ਦੇ ਘਰ ਆਣਾ ਡੋਗਰੀ ਨੂੰ ਚੰਗਾ ਨਹੀਂ ਸੀ ਲਗਦਾ। ਉਸ ਨੇ ਡੋਗਰ ਨੂੰ ਕਿਹਾ ਵੀ, ਕਿ ਠਾਣੇਦਾਰ ਦਾ ਆਪਣੇ ਘਰੇ ਆਉਣਾ ਚੰਗੀ ਗੱਲ ਨਹੀਂ। ਇਹਨਾਂ ਦੀ ਦੋਸਤੀ ਵੀ ਭੈੜੀ ਤੇ ਦੁਸ਼ਮਣੀ ਵੀ ਭੈੜੀ ਪਰ ਡੋਗਰ ਇਹ ਕਹਿ ਕੇ ਗੱਲ ਟਾਲ ਦਿੰਦਾ, "ਨੀ ਪੈਸੇ ਵਾਲਿਆਂ ਨਾਲ ਤਾਂ ਹਰ ਕੋਈ ਯਰਾਨੇ ਗੰਢਦਾ ਹੁੰਦਾ ਏ। ਨਾਲੇ ਪਿੰਡ ਵਿਚ ਤੇ ਆਸੇ ਪਾਸੇ ਟੌਹਰ ਅਲੱਗ ਬਣਦੀ ਏ ਕਿ ਖਲੀਫਾ ਠਾਣੇਦਾਰ ਡੋਗਰ ਨਾਲ ਉਠਦਾ ਬੈਠਦਾ ਹੈ।"

"ਚੰਗਾ ਮੈਂ ਤਾਂ ਕੀ ਲੈਣਾ, ਪਤਾ ਤਾਂ ਓਦੋਂ ਲੱਗੂ ਜਦੋਂ ਤੇਰੀ ਪੈਸਿਆਂ ਦੀ ਗੰਢ ਖੁੱਲ੍ਹਗੀ।"

ਓਧਰ ਕਿਸ਼ਨੇ ਦੀ ਦਹਿਸ਼ਤ ਵੀ ਦੂਰ ਦੂਰ ਤੱਕ ਫੈਲ ਚੁੱਕੀ ਸੀ। ਵਾਹ ਜਹਾਨ ਦੀ ਲਾ ਲਈ ਪਰ ਕਿਸ਼ਨਾ ਹੱਥ ਨਹੀਂ ਸੀ ਆ ਰਿਹਾ। ਅਖੀਰ ਫਰੰਗੀ ਸਰਕਾਰ ਨੇ ਕਿਸ਼ਨੇ ਤੇ ਦਸ ਹਜ਼ਾਰ ਦਾ ਇਨਾਮ ਰੱਖ ਦਿੱਤਾ। ਏਸ ਤਰ੍ਹਾਂ ਕਿਸ਼ਨਾ ਪਹਿਲਾ ਡਾਕੂ ਸੀ ਜਿਸ ਤੇ ਇਨਾਮ ਰੱਖਿਆ ਗਿਆ ਸੀ। ਅਖੇ :

ਗੋਰੀ ਪੁਲਿਸ ਪੈ ਗਈ ਫਿਕਰੀਂ
ਇਨਾਮੀ ਡਾਕੂ ਹੋ ਗਿਆ ਕਿਸ਼ਨਾ।

...............

ਕਾਹਨੂੰ ਮਾਰਦਾ ਏਂ ਗੱਭਰੂਆ ਡਾਕੇ
ਔਖੀ ਹੋਜੂ ਕੈਦ ਕੱਟਣੀ।

ਇਕ ਦਿਨ ਹਾਸੀ ਮਖ਼ੌਲ ਵਿਚ ਠਾਣੇਦਾਰ ਨੇ ਇਨਾਮ ਦੀ ਗੱਲ ਡੋਗਰ ਦੇ ਕੰਨੀਂ ਪਾ ਦਿੱਤੀ ਕਿ "ਇਹ ਦਸ ਹਜ਼ਾਰ ਦਾ ਇਨਾਮ ਤੂੰ ਕਿਉਂ ਨਾ ਲੈ ਲਵੇਂ, ਫੜਵਾ ਦੇ ਕਿਸ਼ਨੇ ਨੂੰ।"

"ਠਾਣੇਦਾਰਾ, ਕਿਸ਼ਨਾ ਕੋਈ ਬੱਕਰੀ ਦਾ ਮੇਮਣਾ ਏਂ ਕਿ ਉਹਦਾ ਕੰਨ ਫੜ ਕੇ ਤੇਰੇ ਹੱਥ ਵਿਚ ਫੜਾ ਦੇਵਾਂ।" ਠਾਣੇਦਾਰ ਤਾਂ ਇਹ ਕਹਿ ਕੇ ਚਲਾ ਗਿਆ ਪਰ ਡੋਗਰ ਦੇ ਦਿਲ ਵਿਚ ਪਾਪ ਦਾ ਬੀਜ ਬੀਜ ਗਿਆ ਜੋ ਹੌਲੀ ਹੌਲੀ ਪੁੰਗਰਨ ਲੱਗਾ

ਪਿਆ। ਇਹ ਗੱਲ ਡੋਗਰੀ ਨੇ ਵੀ ਸੁਣ ਲਈ ਸੀ ਤੇ ਡੋਗਰ ਨੂੰ ਸਮਝਾਣ ਲੱਗੀ :

"ਵੇਖ ਜੇ ਉਹ ਤੇਰਾ ਪੱਗਵਟ ਭਰਾ ਏ ਤਾਂ ਮੈਂ ਵੀ ਉਹਨੂੰ ਛੋਟਾ ਭਰਾ ਹੀ ਸਮਝਦੀ ਹਾਂ। ਇਹ ਕੰਮ ਨਾ ਕਰੀਂ, ਅੱਲਾ ਤਾਲਾ ਦੇ ਘਰ ਲੇਖਾ ਦੇਣਾ ਪੈਣਾ ਏ। ਇਹ ਪਾਪ ਕਰਕੇ ਰੱਬ ਨੂੰ ਕੀ ਮੂੰਹ ਵਿਖਾਏਂਗਾ ਤੇ ਉਤੋਂ ਜੱਟਾਂ ਨਾਲ ਦੁਸ਼ਮਣੀ ਵਾਧੂ ਦੀ ਪੈ ਜਾਣੀ ਏਂ। ਜੱਟਾਂ ਨਾਲ ਵੈਰ ਪਾਉਣਾ ਤਾਂ ਰੱਬ ਦੇ ਨਾਲ ਵੈਰ ਪਾਉਣ ਦੇ ਬਰਾਬਰ ਹੁੰਦਾ ਹੈ।"

ਇਕ ਦਿਨ ਗੱਲਾਂ ਗੱਲਾਂ ਵਿਚ ਡੋਗਰੀ ਨੇ ਠਾਣੇਦਾਰ ਨੂੰ ਵੀ ਕਿਹਾ ਕਿ "ਭਰਾਵਾ ਡਾਕੂ ਫੜਨਾ ਪੁਲਿਸ ਦਾ ਕੰਮ ਏਂ, ਫੜੇ, ਸਾਡੀ ਕੀ ਉਹ ਮਾਸੀ ਦਾ ਪੁੱਤ ਏ ਕਿ ਜਿਥੇ ਕਿਤੇ ਵੀ ਉਹ ਜਾਂਦਾ ਆਂਦਾ ਏ ਸਾਨੂੰ ਦੱਸ ਕੇ ਜਾਂਦਾ ਆਂਦਾ ਏ। ਉਹ ਡਾਕੂ ਏ ਸਾਡਾ ਉਹਦੇ ਨਾਲ ਕੀ ਲਾਗਾ ਦੇਗਾ।"

ਬਾਕੀ ਡੋਗਰੀ ਨੇ ਢੰਗ ਨਾਲ ਕਿਸ਼ਨੇ ਦੇ ਵੀ ਗੱਲ ਕੰਨੀਂ ਕੱਢ ਦਿੱਤੀ, "ਭਰਾ ਜੀ ਪੁਲਿਸ ਤਾਂ ਏਸ ਪਿੰਡ ਵਿਚ ਕੁਝ ਬਹੁਤੇ ਈ ਚੱਕਰ ਮਾਰਦੀ ਏ ਅੱਜ ਕੱਲ੍ਹ! ਮੈਨੂੰ ਤਾਂ ਐਂ ਲਗਦਾ ਏ ਜਿਵੇਂ ਉਹਨੂੰ ਤੁਹਾਡਾ ਏਥੇ ਆਣ ਜਾਣ ਦਾ ਸ਼ੱਕ ਪੈ ਗਿਆ ਹੋਵੇ। ਅੱਜ ਕੱਲ੍ਹ ਬੜੇ ਚੁਕੰਨੇ ਰਹਿਣ ਦੀ ਲੋੜ ਹੈ। ਮਾੜਾ ਜਾ ਧਿਆਨ ਨਾਲ ਆਇਆ ਕਰੋ।"

ਗੋਰੀ ਪੁਲਿਸ ਮਾਰਦੀ ਛਾਪੇ
ਪਿੰਡ ਪਿੰਡ ਮੇਲ੍ਹਦੀ ਫਿਰੇ।

ਕਿਸ਼ਨਾ ਮਜਬੂਰੀ ਵਿਚ ਡਾਕੂ ਤਾਂ ਬਣ ਗਿਆ ਸੀ ਪਰ ਉਸ ਨੂੰ ਆਪਣੀ ਜ਼ਮੀਨ, ਭਰਾਵਾਂ, ਪਿੰਡ ਤੇ ਬਾਪੂ ਨਾਲ ਵੀ ਪੂਰਾ ਮੋਹ ਸੀ। ਉਹ ਮੌਕੇ ਬੇਮੌਕੇ, ਵੇਖ ਕੇ ਖੇਤ ਵਿਚ ਭਰਾਵਾਂ ਨੂੰ ਵੀ ਮਿਲਣ ਜਾਂਦਾ ਤੇ ਵੀਰਾਂ ਨੂੰ ਘੁੱਟ ਘੁੱਟ ਕੇ ਗਲੇ ਲਾਉਂਦਾ।

ਗੱਲ ਕੀ : ਜਿਵੇਂ ਸੁੱਕੀਆਂ ਜ਼ਮੀਨਾਂ ਪਾਣੀ
ਵੀਰਾਂ ਨੂੰ ਇੰਜ ਵੀਰ ਮਿਲੇ।

ਵਾਲੀ ਗੱਲ ਹੁੰਦੀ ਤੇ ਵੀਰ ਵੀ ਕਹਿੰਦੇ ਕਿ ਬਾਈ ਤੂੰ ਇਹ ਕੁੱਤਾ ਕੰਮ ਛੱਡ ਕਿਉਂ ਨੀ ਦਿੰਦਾ। ਤਾਂ ਕਿਸ਼ਨਾ ਕਹਿੰਦਾ,

"ਜਿਉਣਿਆਂ ਇਹ ਕੁੱਤਾ ਕੰਮ ਛੱਡ ਕੇ ਕਿੱਥੇ ਜਾਵਾਂਗਾ, ਜੇਲ੍ਹ ਵਿਚ ਨਾ। ਜਿਉਣਿਆਂ ਕੀ ਮੈਨੂੰ ਸਮਾਜ, ਸਰਕਾਰ ਮੁੜ ਕੇ ਕਿਸਾਨ ਦੇ ਰੂਪ ਵਿਚ ਵੇਖ ਸਕਣਗੇ। ਨਹੀਂ, ਕਦੀ ਨਹੀਂ, ਜੀ ਤਾਂ ਮੇਰਾ ਵੀ ਬੜਾ ਕਰਦਾ ਏ ਕਿ ਮੈਂ ਵੀ ਹਲ ਦਾ ਮੁੰਨਾ ਫੜ ਕੇ ਬਲਦਾਂ ਨੂੰ ਹੱਕਾਂ ਤੇ ਹੇਕਾਂ ਲਾਵਾਂ :

ਹਲ ਛੱਡ ਕੇ ਚਰ੍ਹੀ ਨੂੰ ਜਾਣਾ
ਔਖੀ ਐ ਕਮਾਈ ਜੱਟ ਦੀ।

ਜੱਟ ਖੜ੍ਹਕੇ ਫਸਲ ਵਿਚ ਬੜ੍ਹਕੇ
ਡਾਂਗ ਮੇਰੀ ਖੂਨ ਮੰਗਦੀ।

ਜਿਉਣਿਆਂ ਮੈਨੂੰ ਪਤਾ ਏ ਕਿ ਕਦੇ ਨਾ ਕਦੇ ਮੈਂ ਵੀ ਕਿਸੇ ਪੁਲਸੀਏ ਦੀ ਗੋਲੀ ਦਾ ਸ਼ਿਕਾਰ ਹੋ ਜਾਣਾ ਏਂ। ਮੈਨੂੰ ਪੁਲਿਸ ਦੀ ਗੋਲੀ ਤਾਂ ਮਨਜ਼ੂਰ ਏ ਪਰ ਮੈਂ ਜੇਲ੍ਹ ਵਿਚ ਘੁਟ ਘੁੱਟ ਕੇ ਮਰਨ ਨਾਲੋਂ ਖੁਲ੍ਹੇ ਅਸਮਾਨ ਥੱਲੇ ਮਰਨਾ ਪਸੰਦ ਕਰਦਾ ਹਾਂ।" ਤਾਂ ਛੋਟੇ ਭਰਾ ਨੇ ਇਹ ਕਹਿ ਕੇ ਗੱਲਾਂ ਦਾ ਰੁਖ਼ ਮੋੜ ਦਿੱਤਾ ਕਿ

"ਬਾਈ ਚਲੋ ਰੋਟੀ ਖਾਈਏ ਬੜੀ ਦੇਰ ਹੋ ਗਈ ਕੱਠਿਆਂ ਰੋਟੀ ਖਾਧਿਆਂ।"

ਰੋਟੀ ਖਾਂਦਿਆਂ ਖਾਂਦਿਆਂ ਕਿਸ਼ਨੇ ਦੀਆਂ ਅੱਖਾਂ ਭਰ ਆਈਆਂ ਤੇ ਕਹਿਣ ਲੱਗਿਆ, "ਜਿਉਣਿਆਂ ਡਾਕੂ ਕਿਸੇ ਨੂੰ ਨਹੀਂ ਬਖਸ਼ਦੇ। ਵੇਖ ਲੈ ਅੱਜ ਥੋੜੀਆਂ ਰੋਟੀਆਂ ਤੇ ਵੀ ਡਾਕਾ ਪੈ ਗਿਆ।"

"ਕੀ ਬਾਈ, ਸਾਡਾ ਢਿੱਡ ਤਾਂ ਤੈਨੂੰ ਵੇਖ ਕੇ ਈ ਭਰ ਜਾਂਦਾ ਹੈ। ਨਾਲੇ ਬਾਪੂ ਤਾਂ ਤੇਰੇ ਨਾਉਂ ਦੀਆਂ ਵੀ ਦੋ ਰੋਟੀਆਂ ਵੱਧ ਪਕਾ ਕੇ ਭੇਜਦਾ ਏ।" ਭਗਵਾਨੇ ਨੇ ਕਿਹਾ।

"ਕੀ ਹਾਲ ਏ ਬਾਪੂ ਦਾ ਠੀਕ ਤਾਂ ਹੈ ਨਾ?" ਕਿਸ਼ਨੇ ਨੇ ਪੁੱਛਿਆ।

ਭਗਵਾਨਾ ਕਹਿਦਾ, "ਹਾਲ ਕੀ ਹੋਣਾ ਸੀ ਬਾਈ ਬਸ ਐਂ ਸਮਝ ਲੈ ਕਿ ਜਿਉਂਦੀ ਲਾਸ਼ ਦਾ ਭਾਰ ਢੋਂਦਾ ਫਿਰਦਾ ਏ। ਹੱਸਣਾ ਤਾਂ ਭੁੱਲ ਹੀ ਗਿਆ ਹੈ।"

ਇਹ ਸੁਣ ਕੇ ਕਿਸ਼ਨਾ ਜੋ ਡਾਕੂ ਬਣ ਕੇ ਪੱਥਰ ਵਰਗਾ ਸਖਤ ਹੋ ਗਿਆ ਸੀ, ਅੱਖਾਂ ਖੂਹ ਦੀਆਂ ਟਿੰਡਾਂ ਵਾਂਗ ਡੁੱਲ੍ਹਣ ਲੱਗ ਪਈਆਂ। ਤੇ ਆਤਮਾ ਕੁਰਲਾ ਉੱਠੀ।

ਮੇਰੇ ਕਰਮਾਂ 'ਚ ਸੇਵਾ ਨਹੀਂ ਤੇਰੀ
ਬਾਪੂ ਗੁਨਾਹਗਾਰ ਮੈਂ ਤੇਰਾ।

ਏਸ ਜਨਮ ਦਾ ਕਰਜ਼ ਬਾਪੂ ਤੇਰਾ
ਅਗਲੇ ਜਨਮ ਲਾਹਦੂੰਗਾ।

ਕਿਸ਼ਨਾ ਭਰੇ ਮਨ ਨਾਲ ਭਰਾਵਾਂ ਕੋਲੋਂ ਜਾਣ ਲੱਗਿਆ ਤਾਂ ਜਿਉਣਾ ਕਹਿਦਾ "ਬਾਈ ਤੂੰ ਕਮਾਦ ਵਿਚ ਦੀ ਜਾਹ। ਏਧਰ ਦੀ ਤਾਂ ਪੁਲਸੀਆ ਆਉਂਦਾ ਜਾਂਦਾ ਰਹਿਦਾ ਹੈ।"

ਕਿਸ਼ਨਾ ਚਲਾ ਗਿਆ ਤਾਂ ਠਾਣੇਦਾਰ ਸੱਚਮੁੱਚ ਹੀ ਆ ਗਿਆ। ਤੇ ਲੱਗਿਆ ਪੁੱਛ ਗਿੱਛ ਕਰਨ। "ਕਿਥੇ ਐ ਓਏ ਕਿਸ਼ਨਾ?"

"ਮੇਰੇ ਨੇਫੇ ਨਾਲ ਬੰਨ੍ਹਿਆਂ ਵਿਆ ਏ।" ਜਿਉਣੇ ਨੇ ਕਿਹਾ।

"ਤਾਂ ਤੁਸੀਂ ਸਿੱਧੀ ਤਰ੍ਹਾਂ ਨਹੀਂ ਦੱਸੋਗੇ।" ਠਾਣੇਦਾਰ ਨੇ ਗੁੱਸੇ ਵਿਚ ਕਿਹਾ। ਤੇ ਡੰਡਾ ਜਿਊਣੇ ਦੇ ਮਾਰਨ ਲੱਗਿਆ ਤਾਂ ਭਗਵਾਨ ਸਿੰਘ ਨੇ ਡੰਡਾ ਆਪਣੇ ਹੱਥ ਬੋਚ ਕੇ ਹਜੋਕਾ ਮਾਰਿਆ। ਠਾਣੇਦਾਰ ਡਿੱਗਦਾ ਡਿੱਗਦਾ ਰਹਿ ਗਿਆ।

ਹਜੋਕਾ ਮਾਰ ਕੇ ਭਗਵਾਨਾ ਕਹਿੰਦਾ "ਕਦੇ ਬਿਨਾਂ ਵਰਦੀ ਦੇ ਆ ਕੇ ਵੇਖਲੀਂ, ਵਰਦੀ 'ਚ ਹੀ ਤੀਘੜਦਾ ਰਹਿੰਦਾ ਹੈਂ।"

"ਅੱਛਾ ਬੜੇ ਮੀਆਂ ਸੋ ਬੜੇ ਮੀਆਂ ਛੋਟੇ ਮੀਆਂ ਸੁਭਾਨ ਅੱਲਾ।"

"ਅੱਲਾ ਉੱਲਾ ਦਾ ਤਾਂ ਪਤਾ ਨੀਂ, ਏਥੇ ਆ ਕੇ ਸਾਨੂੰ ਤੰਗ ਕਰਨ ਦਾ ਪੰਗਾ ਨਾ ਲਈਂ ਗਾਹਾਂ ਨੂੰ।" ਭਗਵਾਨ ਨੇ ਕਿਹਾ।

ਜਿਊਣੇ ਨੇ ਮੌਕੇ ਦੀ ਨਜ਼ਾਕਤ ਸਮਝਦਿਆਂ ਕਿਹਾ "ਸਰਕਾਰ ਕਿਸ਼ਨਾ ਪਤਾ ਨਹੀਂ ਕਿਹੜੀ ਮਜਬੂਰੀ 'ਚ ਡਾਕੂ ਬਣ ਗਿਆ। ਉਹ ਕੋਈ ਸ਼ੌਕ ਨੂੰ ਡਾਕੂ ਨਹੀਂ ਬਣਿਆ।"

"ਜੇ ਉਹ ਮਜਬੂਰੀ ਵਿਚ ਡਾਕੂ ਬਣ ਸਕਦਾ ਹੈ ਤਾਂ ਤੁਸੀਂ ਮਜਬੂਰੀ ਵਿਚ ਉਹਨੂੰ ਫੜਵਾ ਨਹੀਂ ਸਕਦੇ।" ਠਾਣੇਦਾਰ ਨੇ ਕਿਹਾ।

"ਠਾਣੇਦਾਰਾ ਜਿਸ ਦਿਨ ਭਰਾ ਨੇ ਭਰਾ ਨੂੰ ਫੜਵਾ ਦਿੱਤਾ, ਮਾਵਾਂ ਦੂਜਾ ਪੁੱਤ ਜੰਮਣੋਂ ਹਟ ਜਾਣਗੀਆਂ! ਕਿਉਂ ਆਪਣਾ ਤੇ ਸਾਡਾ ਵਕਤ ਖਰਾਬ ਕਰਦੇ ਓਂ, ਵਾਹਨਾਂ 'ਚ ਖੁੱਚਾਂ ਕਢੌਂਦੇ ਫਿਰਦੇ ਓਂ! ਤੇਹ ਲੱਗੀ ਹੋਣੀ ਏਂ ਪਾਣੀ ਧਾਣੀ ਪੀ ਤੇ ਜਾਹ, ਅਸੀਂ ਵੀ ਦੋ ਕਿਆਰੇ ਗੁੱਡ ਲਈਏ।"

"ਤੁਸੀਂ ਓਸ ਨੂੰ ਏਥੇ ਆਉਣੋਂ ਰੋਕਦੇ ਕਿਉਂ ਨਹੀਂ।" ਠਾਣੇਦਾਰ ਨੇ ਕਿਹਾ।

"ਕਿਹੋ ਜਿਹਾ ਊਟ ਪਟਾਂਗ ਸੁਆਲ ਐ ਤੇਰਾ ਠਾਣੇਦਾਰਾ, ਉਹ ਤੀਜੇ ਹਿੱਸੇ ਦਾ ਮਾਲਕ ਏ। ਅਸੀਂ ਕਿਵੇਂ ਰੋਕ ਸਕਦੇ ਹਾਂ। ਉਹ ਤਾਂ ਜਦੋਂ ਮਰਜ਼ੀ ਆ ਜਾ ਸਕਦਾ ਹੈ।" ਜਿਊਣੇ ਨੇ ਕਿਹਾ।

"ਮਾਲਕੀ ਦਾ ਤਾਂ ਓਦੋਂ ਪਤਾ ਲੱਗੂ ਜਦੋਂ ਸਾਰਿਆਂ ਨੂੰ ਫੜ ਕੇ ਅੰਦਰ ਕਰ ਦਿੱਤਾ।" ਤਾਂ ਇਕ ਹੋਰ ਸਿਪਾਹੀ ਆ ਕੇ ਕਹਿਣ ਲੱਗਿਆ ਕਿ ਜਨਾਬ ਠਾਣੇ 'ਚ ਵੱਡੇ ਸਾਹਬ ਆਏ ਨੇ। ਠਾਣੇਦਾਰ ਜਾਂਦਾ ਜਾਂਦਾ ਕਹਿੰਦਾ, "ਕੋਈ ਨੀ ਮੈਂ ਫੇਰ ਆਊਂਗਾ। ਕਿਸ਼ਨੇ ਨੇ ਸਾਡੀ ਨੀਂਦ ਖਰਾਬ ਕਰ ਛੱਡੀ ਐ ਤੇ ਮੈਂ ਥੋੜਾ ਚੈਨ ਖਰਾਬ ਕਰੀ ਰੱਖੂੰਗਾ।" ਤੇ ਥਾਣੇਦਾਰ ਚਲਾ ਗਿਆ।

ਭਗਵਾਨ ਨੇ ਦੰਦ ਪੀਂਹਦਿਆਂ ਕਿਹਾ "ਚੂਪਲੀਂ ਡੋਡੇ ਜਿਹੜੇ ਆ ਕੇ ਚੂਪਣੇ ਐਂ। ਬਾਈ ਇਹਦੇ ਵਾਲਾ ਘੋਕਬੰਦ ਜਾ ਚੱਕ ਕੇ ਮੈਂ ਨਾ ਵੱਡੇ ਬਾਈ ਨਾਲ ਜਾ ਰਲਾਂ।" ਜਿਊਣੇ ਦੀਆਂ ਅੱਖਾਂ ਵਿਚ ਪਾਣੀ ਆ ਗਿਆ ਤੇ ਕਹਿਣ ਲੱਗਿਆ "ਭਾਨਿਆਂ ਦੁੱਖ ਤਾਂ ਵੱਡੇ ਬਾਈ ਦਾ ਈ ਬਹੁਤ ਏ ਜੋ ਤੂੰ ਹੋਰ ਦੁੱਖ ਦੇਣ ਨੂੰ ਫਿਰਦਾ ਏਂ। ਇਹੋ ਜਿਹਾ ਬੁਰਾ ਖ਼ਿਆਲ ਨਾ ਲਿਆਈਂ ਮਨ ਵਿਚ।"

"ਰੋਜ਼ ਰੋਜ਼ ਦਾ ਇਹਦੇ ਵਾਲਾ ਟੈਂਟਾ ਮੁੱਕੂ ਬਾਈ, ਕਦੇ ਖੇਤ ਆ ਵੜਦਾ ਐ ਤੇ ਕਦੇ ਘਰੇ ਖੱਜਲ ਖੁਆਰ ਕਰਨ ਲਈ ਆ ਵੜਦਾ ਏ।"

ਜਿਉਣਾ ਕਹਿੰਦਾ, "ਇਹਦੀ ਥਾਂ ਤੇ ਕੋਈ ਹੋਰ ਠਾਣੇਦਾਰ ਆ ਜਾਊ ਤੇ ਜਿਹੜਾ ਆਊਗਾ ਉਹ ਕਿਹੜਾ ਆਪਣੇ ਮਾਮੇ ਦਾ ਪੁੱਤ ਹੋਊਗਾ।"

ਭੋਗ ਲੈ ਮਨਾ ਚਿੱਤ ਲਾ ਕੇ

ਲਿਖੀਆਂ ਲੇਖ ਦੀਆਂ।

"ਚੰਗਾ ਭਾਨੇ ਕੱਲ੍ਹ ਮਾਂ ਨੈਣਾ ਦੇਵੀ ਦਾ ਚਾਲਾ ਏ ਮੈਂ ਤਾਂ ਮਾਂ ਨੈਣਾ ਦੇਵੀ ਦੇ ਦਰਸ਼ਨਾਂ ਨੂੰ ਜਾਣਾ ਏਂ। ਪਿੱਛੋਂ ਬਾਪੂ ਦਾ ਖ਼ਿਆਲ ਰੱਖੀਂ।"

"ਬਾਈ ਤੂੰ ਨੈਣਾ ਮਾਈ ਤੋਂ ਬਾਈ ਕਿਸ਼ਨੇ ਦੀ ਲੰਮੀ ਉਮਰ ਦੀ ਦੁਆ ਮੰਗੀ।" ਭਾਨੇ ਨੇ ਕਿਹਾ। ਜਿਉਣਾ ਚਲਿਆ ਗਿਆ ਤਾਂ ਨਾਲ ਦੇ ਖੇਤ ਜੋ ਲਾਗਲੇ ਪਿੰਡ ਦੇ ਸੀ ਉਹਨਾਂ ਦੀ ਕੁੜੀ ਭਗਵਾਨੇ ਕੋਲ ਆ ਕੇ ਕਹਿੰਦੀ, "ਕੀ ਇਹ ਸਾਰੇ ਖੇਤ ਤੇਰੇ ਨੇ।"

ਭਗਵਾਨ ਕਹਿੰਦਾ, "ਆਹੋ, ਕਹੇਂ ਤਾਂ ਤੇਰੇ ਨਾਉਂ ਲਵਾ ਦੇਵਾਂ।"

"ਵੇ ਇਹ ਤਾਂ ਇਕ ਦਿਨ ਹੋ ਈ ਜਾਣਾ ਏਂ," ਗੇਜੋ ਨੇ ਕਿਹਾ।

"ਗੇਜੋ ਜੇ ਤੇਰੇ ਭਰਾਵਾਂ ਨੇ ਕਦੇ ਵੇਖ ਲਿਆ ਤਾਂ ਮੁਸੀਬਤ ਖੜ੍ਹੀ ਹੋ ਜਾਣੀ ਏਂ। ਉਹ ਗੱਲ ਨਾ ਹੋਵੇ।

ਤੇਰੀ ਮੇਰੀ ਲੱਗੀ ਦੋਸਤੀ

ਲੱਗੀ ਪਹਿਰ ਦੇ ਤੜਕੇ।

ਵੀਰਾਂ ਤੇਰਿਆਂ ਨੂੰ ਪਤਾ ਲੱਗਿਆ

ਆ ਗਏ ਡਾਂਗਾਂ ਫੜਕੇ।

ਵਾਹਣਾਂ ਦੇ ਵਿਚ ਹੋਗੇ ਟਾਕਰੇ

ਡਾਂਗ ਛਮਾ ਛਮ ਖੜਕੇ।

ਅੱਖੀਆਂ ਪੂੰਝੇਂਗੀ ਲੜ ਸਾਫ਼ੇ ਦਾ ਫੜਕੇ।"

ਗੇਜੋ ਕਹਿੰਦੀ "ਵੇਖ ਸੱਜਣਾ, ਮੈਂ ਨਾ ਤਾਂ ਨਿਆਣੀ ਆਂ ਤੇ ਨਾ ਹੀ ਕੋਈ ਝੱਲੀ ਹਾਂ। ਮੈਂ ਇਹ ਪੈਰ ਦਿਲ ਹੱਥੋਂ ਮਜਬੂਰ ਸੋਚ ਸਮਝ ਕੇ ਚੁੱਕਿਆ ਏ, ਤੇ ਮੈਂ ਸਾਰੀ ਗੱਲ ਆਪਣੀ ਮਾਂ ਨਾਲ ਸਾਂਝੀ ਕਰ ਲਈ ਹੈ ਤੇ ਵੇਖ ਲੈ ਮਾਂ ਧੀ ਦੀ ਤਾਂ ਇਕ ਗੱਲ ਹੁੰਦੀ ਏ। ਹੁਣ ਤਾਂ ਉਹ ਗੱਲ ਐ :

ਜੇ ਮੈਂ ਮਰਗੀ ਹੋਰ ਨਾ ਵਿਆਹੀਂ

ਉਹਦੇ ਵਿਚ ਮੈਂ ਬੋਲੂੰ।

ਉਧਰ ਜਿਊਣਾ ਵੀ ਮਾਤਾ ਨੈਣਾ ਦੇਵੀ ਦੇ ਦਰਸ਼ਨਾਂ ਨੂੰ ਭੇਟਾਂ ਗਾਉਂਦਾ ਜਾ ਰਿਹਾ ਸੀ।

ਉੱਚੇ ਭਵਨ ਸੁਨਹਿਰੀ ਮਾਤਾ ਤੇਰੇ
ਦਿਸਦੇ ਆਨੰਦਪੁਰ ਤੋਂ ਮਾਈਏ
ਭੁੱਲ ਚੁੱਕ ਮੁਆਫ਼ ਕਰੀਂ ਤੇਰੇ ਆਈਏ।

ਤੇਰੇ ਆਈਏ ਤੇ ਦਰਸ਼ਨ ਪਾਈਏ
ਮਿਹਰਾਂ ਵਾਲੜੀਏ ਮਾਈਏ
ਭੁੱਲ ਚੁੱਕ ਮੁਆਫ਼ ਕਰੀਂ ਤੇਰੇ ਆਈਏ।

ਤੇਰੇ ਆਈਏ ਤੇ ਜੋਤ ਜਗਾਈਏ
ਭਰਿਆਂ ਭੰਡਾਰਾਂ ਵਾਲੀਏ ਮਾਈਏ
ਸਾਡੀਆਂ ਵੀ ਭਰੀਂ ਝੋਲੀਆਂ ਤੇਰੇ ਆਈਏ।

ਤੇਰੇ ਆਈਏ ਤੇ ਸੌਗਾਤਾਂ ਪਾਈਏ
ਖੁੱਲ੍ਹੇ ਗੱਫੇ ਦੇਣ ਵਾਲੀਏ ਮਾਈਏ
ਖਾਲੀ ਨਾ ਮਾਏ ਮੋੜੀਂ ਦਰ ਤੋਂ ਤੇਰੇ ਆਈਏ।

ਤੇਰੇ ਆਉਣ ਨੂੰ ਬੜਾ ਚਿੱਤ ਕਰਦਾ
ਵਿਆਸਾ ਕੋਲੋਂ ਡਰ ਲਗਦਾ ਮਾਈਏ
ਭੁੱਲ ਚੁੱਕ ਮੁਆਫ਼ ਕਰੀਂ ਤੇਰੇ ਆਈਏ।

ਹੁਣ ਤਾਂ ਵਿਆਸ ਦਰਿਆ ਉਤੇ ਬਹੁਤ ਵੱਡਾ ਪੁਲ ਬਣ ਗਿਆ ਹੈ। ਜੋ ਜੈ ਜੁਆਲਾ ਮਾਈ ਦੇ ਰਾਹ ਵਿਚ ਪੈਂਦਾ ਹੈ। ਪਹਿਲਾਂ ਇਹ ਦਰਿਆ ਬੇੜੀ ਰਾਹੀਂ ਪਾਰ ਕਰਨਾ ਪੈਂਦਾ ਸੀ। ਬਾਕੀ ਪਟਿਆਲੇ ਦੇ ਸੰਗ ਨਾਲ ਕੋਈ ਬੇੜੀ ਵਿਚ ਨਹੀਂ ਸੀ ਬੈਠਦਾ। ਇਹ ਪਤਾ ਨਹੀਂ ਕਿਉਂ ਕੋਈ ਵਹਿਮ ਪਿਆ ਹੋਇਆ ਸੀ। ਨਾ ਹੀ ਕੁੱਤਾ ਬਿੱਲੀ ਦੇ ਮਾਰਨ ਵਾਲੇ ਤੇ ਗਊ ਦੇ ਹਤਿਆਰੇ ਨੂੰ ਹੀ ਬੇੜੀ ਵਿਚ ਬਿਠਾਂਦੇ ਸੀ। ਮਲਾਹ ਉੱਚੀ ਇਹ ਕਹਿੰਦੇ ਸਨ, ਕੁੱਤੇ ਬਿੱਲੀ ਤੇ ਗਊ ਦਾ ਦਾ ਹਤਿਆਰਾ ਬੇੜੀ ਵਿਚ ਨਾ ਬੈਠੇ। ਬੇੜੀ ਇਹ ਪਾਪ ਦਾ ਭਾਰ ਨਹੀਂ ਝੱਲ ਸਕਦੀ, ਬੇੜੀ ਡੁੱਬ ਜਾਏਗੀ।

ਬਾਕੀ ਭਵਨਾਂ ਦੀ ਜੋ ਬਿਲਡਿੰਗ ਹੈ ਉਹ ਵੀ ਬਾਅਦ ਵਿਚ ਉਸਾਰੀ ਗਈ ਹੈ। ਪਹਿਲਾਂ ਮਾਤਾ ਦੇ ਭਵਨਾਂ ਮੂਹਰੇ ਜੋ ਪਿੱਪਲੀ ਹੈ ਮਾਤਾ ਦੇ ਨੈਣਾਂ ਦੀ ਪਿੰਡੀ ਪਿੱਪਲੀ ਦੀ ਜੜ੍ਹ ਵਿਚ ਸੀ, ਜੋ ਕਿਸੇ ਚਰਵਾਹੇ ਦੀ ਖੋਜ ਸੀ ਤੇ ਸਭ ਲੋਕ ਪਿੱਪਲੀ ਨੂੰ ਪੂਜਦੇ ਤੇ ਚੜ੍ਹਾਵਾ ਵੀ ਪਿੱਪਲੀ ਦੀ ਜੜ੍ਹ ਵਿਚ ਹੀ ਚੜ੍ਹਦਾ ਸੀ।

ਉਥੇ ਕਿਸੇ ਚਰਵਾਹੀ ਕੁੜੀ ਨਾਲ ਜਿਉਣੇ ਦੇ ਵੀ ਸੈਂਟੀਮੈਂਟ ਜੁੜ ਗਏ ਸਨ ਤੇ ਉਹ ਹਰ ਵਾਰ ਜਿਉਣੇ ਨੂੰ ਮਿਲ ਹੀ ਜਾਂਦੀ ਸੀ ਤੇ ਜਿਉਣੇ ਨੂੰ ਪਿਆਰ ਕਰਦੀ ਸੀ ਪਰ ਜਿਉਣਾ ਇਸ ਗੱਲੋਂ ਅਣਜਾਣ ਸੀ ਤੇ ਕੁੜੀ ਜਿਸ ਦਾ ਨਾਉਂ ਗਾਮੋ ਸੀ ਉਸ ਦੀ ਵੀ ਇਹੀ ਗੱਲ ਸੀ :

ਦਿਸਦਾ ਰਹਿ ਮਿੱਤਰਾ
ਭਾਵੇਂ ਰਹਿ ਘਰਦਿਆਂ ਦੇ ਨਾਲੇ।

ਸਮਾਂ ਆਪਣੀ ਚਾਲ ਚਲਦਾ ਰਿਹਾ। ਇਕ ਵਾਰੀ ਠਾਣੇਦਾਰ ਕਿਸ਼ਨੇ ਮਗਰ ਲੱਗਿਆ ਹੋਇਆ ਸੀ। ਦੋਨੋਂ ਘੋੜਿਆਂ ਤੇ ਮਗਰ ਮੂਹਰੇ ਭੱਜ ਰਹੇ ਸਨ ਕਿ ਰਾਹ ਵਿਚ ਵੱਗ ਆ ਗਿਆ ਕਿਸ਼ਨਾ ਤਾਂ ਲੰਘ ਗਿਆ ਸੀ ਪਰ ਠਾਣੇਦਾਰ ਨੂੰ ਵੱਗ ਲੰਘਣ ਤੱਕ ਰੁਕੇ ਰਹਿਣ ਕਰਕੇ ਦੋਨਾਂ ਵਿਚ ਕਾਫੀ ਫਾਸਲਾ ਪੈ ਗਿਆ। ਕਿਸ਼ਨੇ ਦਾ ਘੋੜਾ ਡੋਗਰ ਦੇ ਪਿੰਡ ਡਸਕੇ ਵਿਚ ਆ ਗਿਆ ਤੇ ਕਿਸ਼ਨਾ ਡੋਗਰ ਦੇ ਘਰ ਘੋੜੇ ਤੇ ਚੜ੍ਹਿਆ ਚੜ੍ਹਾਇਆ ਹੀ ਅੰਦਰ ਚਲਾ ਗਿਆ। ਅੱਗੋ ਡੋਗਰ ਵੀ ਵਿਹੜੇ ਵਿਚ ਹੀ ਖੜ੍ਹਾ ਸਾਰਾ ਮਾਜਰਾ ਬਿਨਾਂ ਕਹੇ ਹੀ ਸਮਝ ਗਿਆ ਤੇ ਕਹਿਣ ਲੱਗਿਆ, "ਕਿਸ਼ਨਿਆਂ ਛੇਤੀ ਦੇਣੇ ਉਤਰ ਕੇ ਪਿਛਲੀ ਸਵਾਤ ਵਿਚ ਚਲਿਆ ਜਾਹ। ਬਾਕੀ ਮੈਂ ਸੰਭਾਲ ਲਵਾਂਗਾ। ਫਿਕਰ ਨਾ ਕਰ।" ਕਿਸ਼ਨਾ ਅੰਦਰ ਚਲਾ ਗਿਆ ਤੇ ਠਾਣੇਦਾਰ ਖਲੀਫਾ ਆ ਗਿਆ। ਡੋਗਰ ਨੇ ਸਲਾਮ ਬੁਲਾਈ ਤੇ ਕਿਹਾ ਕਿ "ਕਿਵੇਂ ਸਾਹੋ ਸਾਹ ਹੋਏ ਫਿਰਦੇ ਓ ਖੈਰ ਤਾਂ ਹੈ।" ਠਾਣੇਦਾਰ ਨੇ ਜਵਾਬ ਦੀ ਥਾਂ ਸਵਾਲ ਕਰ ਦਿੱਤਾ।

"ਬਾਹਰੋਂ ਆਏ ਹੋ ਕਿ ਜਾ ਰਹੇ ਹੋ।"

ਡੋਗਰ ਨੇ ਘੋੜੇ ਤੋਂ ਕਾਠੀ ਉਤਾਰਦਿਆਂ ਕਿਹਾ ਕਿ "ਇਕ ਸਾਮੀ ਵੱਲ ਗਿਆ ਸੀ ਪਰ ਖੇਚਲ ਈ ਗਈ। ਤੁਸੀਂ ਬੈਠੋ ਪਾਣੀ ਧਾਣੀ ਪੀਵੋ। ਆਹਾ ਦੁੱਧ 'ਚ ਮਿੱਠਾ ਪਾ ਕੇ ਲੈ ਆ ਨੀ।"

ਠਾਣੇਦਾਰ ਕਹਿੰਦਾ "ਨਹੀਂ ਡੋਗਰਾ ਅੱਜ ਤਾਂ ਮੈਨੂੰ ਕਾਹਲੀ ਐ। ਕਦੇ ਫੇਰ ਸਹੀ" ਤੇ ਚਲਿਆ ਗਿਆ।

ਠਾਣੇਦਾਰ ਦੇ ਜਾਣ ਮਗਰੋਂ ਡੋਗਰ ਅੰਦਰ ਜਾ ਕੇ ਕਿਸ਼ਨੇ ਨੂੰ ਮਿਲਿਆ। ਤਾਂ ਕਿਸ਼ਨੇ ਨੇ ਕਿਹਾ, "ਬਾਈ ਡੋਗਰਾ ਅੱਜ ਤਾਂ ਤੂੰ ਮੈਨੂੰ ਖਰੀਦ ਹੀ ਲਿਆ।"

ਡੋਗਰ ਕਹਿੰਦਾ "ਕਿਸ਼ਨਿਆਂ ਜੇ ਤੂੰ ਅੱਜ ਮੇਰੇ ਘਰੋਂ ਫੜਿਆ ਜਾਂਦਾ ਤਾਂ ਮੈਂ ਤੇਰਾ ਗੁਨਾਹਗਾਰ ਤਾਂ ਬਣਨਾ ਹੀ ਬਣਨਾ ਸੀ ਅੱਲਾ ਤਾਲਾ ਨੇ ਵੀ ਮੈਨੂੰ ਮੁਆਫ਼ ਨਹੀਂ ਸੀ ਕਰਨਾ।" ਕਿਸ਼ਨਾ ਚਾਹ ਪਾਣੀ ਪੀ ਕੇ ਚਲਿਆ ਗਿਆ ਤੇ ਸੋਚਦਾ ਹੈ ਕਿ

ਡੋਗਰ ਨਾਲ ਪੱਗ ਵਟਾ ਕੇ ਮੈਂ ਕੋਈ ਗਲਤੀ ਨਹੀਂ ਕੀਤੀ ਤੇ ਆਪਣੇ ਅੱਡੇ ਤੇ ਚਲਿਆ ਗਿਆ ਜਿੱਥੇ ਬਾਕੀ ਡਾਕੂ ਉਸੇ ਦੇ ਇੰਤਜ਼ਾਰ ਵਿਚ ਸੀ। ਕਿਉਂ ਜੋ ਸੇਠ ਨੱਤੀਆਂ ਵਾਲੇ ਦੇ ਮੁੰਡੇ ਦਾ ਡੋਲਾ ਲੁੱਟਣ ਦੀ ਪੂਰੀ ਤਿਆਰੀ ਵਿਚ ਸਨ। ਕਿਸ਼ਨੇ ਦੇ ਆਂਦਿਆਂ ਹੀ ਜਾ ਕੇ ਜੰਨ ਘੇਰ ਲਈ। ਜੰਨ ਨਾਲ ਕਈ ਲਸੰਸੀਏ ਵੀ ਸਨ। ਡਾਕੂਆਂ ਨੇ ਡੋਲੇ ਵਾਲਾ ਰਥ ਘੇਰ ਲਿਆ। ਤਾਂ ਵਿਆਹੁਲੀ ਕੁੜੀ ਨੇ ਮੂਹਰੇ ਹੋ ਕੇ ਕਿਹਾ "ਕੋਈ ਜਿਆਦਤੀ ਜਾਂ ਖੋਹਾ ਖਿੰਜ ਦੀ ਲੋੜ ਨਹੀਂ ਮੈਂ ਸਾਰਾ ਜੇਵਰ ਲਾਹ ਕੇ ਦਿੰਦੀ ਹਾਂ ਖੂਨ ਖਰਾਬੇ ਦੀ ਲੋੜ ਨਹੀਂ।" ਤਾਂ ਕਿਸ਼ਨੇ ਨੇ ਕਿਹਾ "ਬੀਬਾ ਤੇਰੇ ਤਨ ਦਾ ਗਹਿਣਾ ਅਸੀਂ ਕੀ ਕਰਨਾ ਏਂ। ਸਾਨੂੰ ਤਾਂ ਆਹਾ ਵਗੀ ਦਾਜ ਵਾਲਾ ਟਰੰਕ ਚਾਹੀਦਾ ਏ," ਤੇ ਟਰੰਕ ਚੁੱਕ ਕੇ ਡਾਕੂ ਰਫੂ ਚੱਕਰ ਹੋ ਗਏ।

ਇਹ ਡਾਕਾ ਬਹੁਤ ਵੱਡਾ ਡਾਕਾ ਸੀ ਤੇ ਮਾਲ ਵੀ ਬਹੁਤ ਹੱਥ ਲੱਗਿਆ ਸੀ। ਕਿਸ਼ਨਾ ਜਦੋਂ ਮਾਲ ਲੈ ਕੇ ਮਾਲ ਨੂੰ ਖੁਰਦ ਬੁਰਦ ਕਰਨ ਲਈ ਡੋਗਰ ਕੋਲ ਪਹੁੰਚਿਆ ਤਾਂ ਬਹੁਤਾ ਮਾਲ ਵੇਖਕੇ ਡੋਗਰ ਦੇ ਮਨ ਵਿਚ ਪਾਪ ਜਾਗ ਪਿਆ, ਕਿ ਮੇਰੇ ਕੀ ਇਹ ਮਾਮੇ ਦਾ ਪੁੱਤ ਐ। ਏਸ ਨੂੰ ਪੁਲਿਸ ਦੇ ਹਵਾਲੇ ਕਰਾ ਦੇਵਾਂਗੇ, ਸਾਰਾ ਮਾਲ ਮੇਰੇ ਕੋਲ ਹੀ ਰਹਿ ਜਾਵੇਗਾ ਤੇ ਨਾਲੇ ਦਸ ਹਜ਼ਾਰ ਸਰਕਾਰੀ ਇਨਾਮ ਵੀ ਮਿਲ ਜਾਵੇਗਾ। ਡੋਗਰ ਨੇ ਕਿਸ਼ਨੇ ਨੂੰ ਖੁਆ ਪਿਆ ਕੇ ਤੋਰ ਦਿੱਤਾ ਤੇ ਕਿਹਾ ਕਿ ਹਫਤੇ ਨੂੰ ਏਸੇ ਵੇਲੇ ਆ ਕੇ ਆਪਣਾ ਪੈਸਾ ਤੇ ਹੋਰ ਅਸਲਾ ਲੈ ਜਾਵੀਂ। ਕਿਸ਼ਨਾ ਕਹਿੰਦਾ ਠੀਕ ਹੈ ਤੇ ਚਲਾ ਗਿਆ।

ਕਿਸ਼ਨੇ ਨੇ ਸੋਚਿਆ ਕਿਉਂ ਨਾ ਜਾਂਦਾ ਜਾਂਦਾ ਬਾਪੂ ਨੂੰ ਵੀ ਮਿਲ ਜਾਵਾਂ, ਸੋ ਕਿਸ਼ਨਾ ਡਾਕੂਆਂ ਕੋਲ ਜਾਣ ਦੀ ਬਜਾਏ ਆਪਣੇ ਘਰ ਵੱਲ ਨੂੰ ਹੋ ਗਿਆ ਤੇ ਬਚਦਾ ਬਚਦਾ ਆਪਣੇ ਘਰ ਪਹੁੰਚ ਗਿਆ ਤੇ ਬਾਪੂ ਦੇ ਗਲ ਲੱਗ ਕੇ ਰੱਜ ਕੇ ਰੋਇਆ।

ਕੀ ਪਸ਼ੂ, ਕੀ ਪਰਿੰਦਾ, ਕੀ ਆਦਮੀ
ਮਾਪਿਆਂ ਦੇ ਹੇਜ ਬੜੇ।

ਰੋਂਦਾ ਰੋਂਦਾ ਕਹਿੰਦਾ "ਬਾਪੂ ਮੈਂ ਤਾਂ ਤੇਰਾ ਬੁਢਾਪਾ ਰੋਲ ਦਿੱਤਾ। ਕਿਥੇ ਤਾਂ ਮੈਂ ਤੇਰੀ ਬੁੱਢੇ ਵਾਰੇ ਸੇਵਾ ਕਰਨੀ ਸੀ ਤੇ ਕਿਥੇ ਤੇਰੇ ਹੱਡ ਖੋਰੀ ਜਾਨਾਂ।"

"ਪੁੱਤ ਇਹ ਕੋਈ ਅਗਲੇ ਪਿਛਲੇ ਮਾੜੇ ਕਰਮਾਂ ਦਾ ਫਲ ਐ। ਤੇਰੀ ਮਾਂ ਤੇਰੇ ਵਿਯੋਗ ਵਿਚ ਮਰ ਗਈ ਤੇ ਮੈਂ ਤੇਰੀ ਮਾਂ ਨੂੰ ਗੁਆ ਕੇ ਤੈਨੂੰ ਵੀ ਗੁਆ ਬੈਠਾ ਹਾਂ।"

ਕਿਸ਼ਨਾ ਕਹਿੰਦਾ "ਬਾਪੂ ਤੂੰ ਜਿਉਣੇ ਦਾ ਵਿਆਹ ਕਰਲੇਂਗਾ।" ਝੱਟ ਭਗਵਾਨਾ ਬੋਲਿਆ "ਬਾਈ ਉਹ ਮੰਨੇ ਤਾਂ ਨਾ।

"ਕੋਈ ਨੀ ਮੈਂ ਸਮਝਾਊਂਗਾ ਉਹਨੂੰ," ਕਿਸ਼ਨੇ ਨੇ ਕਿਹਾ।

"ਬਾਈ ਪੁਆ ਦੇ ਗਿੱਧਾ ਬਾਪੂ ਦੇ ਵਿਹੜੇ ਵਿਚ। ਅਖੇ :

ਜੇ ਘਰ ਜੰਮਿਆਂ ਪੁੱਤ ਵੇ ਬਾਬਲਾ।
ਸਾਰਾ ਠੇਕਾ ਸੁੱਟ ਵੇ ਬਾਬਲਾ।
ਹੁਣ ਦਾਰੂ ਦੀ ਰੁੱਤ ਵੇ ਬਾਬਲਾ।
ਦਾਰੂ ਪੀ ਕੇ ਬੁੱਕ ਵੇ ਬਾਬਲਾ।
ਮਾਰ ਨਗਾਰਾ ਢੁੱਕ ਵੇ ਬਾਬਲਾ।"

ਭਗਵਾਨਾ ਕਹਿੰਦਾ "ਬਾਈ ਤੂੰ ਅੱਜ ਦੀ ਰਾਤ ਏਥੇ ਕੱਟਲੇਂਗਾ। ਪੁਲਿਸ ਨੂੰ ਸਵਾਹ ਪਤਾ ਲੱਗਣਾ ਏਂ। ਬਾਪੂ ਤੋਂ ਸ਼ਾਹ ਵਰਿਆਮ ਦੀ ਕਹਾਣੀ ਸੁਣਾਂਗੇ। ਆਪਾਂ ਹੇਗੂਰਾ ਭਰਾਂਗੇ ਤੇ ਨਾਲੇ ਬਾਪੂ ਦੇ ਗੋਡੇ ਦਬਾਵਾਂਗੇ।"

"ਕਹਿੰਦਾ ਤਾਂ ਤੂੰ ਠੀਕ ਏਂ ਛੋਟਿਆ ਪਰ ਪੁਲਿਸ ਤਾਂ ਕੁੱਤਿਆਂ ਵਾਂਗੂ ਮੇਰਾ ਮੁਸ਼ਕ ਸੁੰਘਦੀ ਫਿਰਦੀ ਰਹਿੰਦੀ ਐ। ਤੁਹਾਨੂੰ ਵਾਧੂ ਪਰੇਸ਼ਾਨ ਕਰਨਗੇ।"

"ਬਾਈ ਉਹ ਤਾਂ ਉਂਜ ਵੀ ਪ੍ਰੇਸ਼ਾਨ ਕਰਦੀ ਹੀ ਰਹਿੰਦੀ ਹੈ, ਬਾਈ ਤੂੰ ਓਸੇ ਦੇ ਗੋਲੀ ਕਿਉਂ ਨੀ ਮਾਰ ਦਿੰਦਾ।" ਛੋਟੇ ਨੇ ਕਿਸ਼ਨੇ ਨੂੰ ਹੱਲਾਸ਼ੇਰੀ ਦਿੱਤੀ।

"ਛੋਟਿਆ ਗੋਲੀਆਂ ਨਾਲ ਡਾਕੂ ਤਾਂ ਮੁੱਕ ਸਕਦੇ ਐ ਪਰ ਪੁਲਿਸ ਨਹੀਂ ਮੁੱਕਦੀ। ਇਹ ਮਰ ਗਿਆ ਤਾਂ ਕੋਈ ਹੋਰ ਆ ਜਾਵੇਗਾ। ਇਹ ਲੁਕਣਮੀਟੀ ਤਾਂ ਐਂ ਈਂ ਚੱਲਦੀ ਰਹਿਣੀ ਏਂ। ਡਾਕੂ ਪੁਲਿਸ ਨਾਲ ਖੁੱਲ੍ਹ ਕੇ ਮੁਕਾਬਲਾ ਕਰਨ ਨਾਲੋਂ ਤਾਂ ਉਹਨਾਂ ਨੂੰ ਧੋਖਾ ਦੇ ਕੇ ਬਚ ਕੇ ਨਿਕਲਣਾ ਬਹੁਤਾ ਚੰਗਾ ਸਮਝਦੇ ਨੇ। ਗੋਲੀ ਸਿੱਕਾ ਵਾਧੂ ਪੁਲਿਸ ਤੇ ਕਿਉਂ ਖਰਾਬ ਕਰਨਾ। ਚੰਗਾ ਬਾਪੂ, ਚੰਗਾ ਛੋਟੇ ਵੀਰ ਰੱਬ ਰਾਖਾ।"

"ਬਾਪੂ ਕਹਿੰਦਾ, ਕਿੰਨਾ ਚੰਗਾ ਹੁੰਦਾ ਜੇ ਜਿਊਣਾ ਵੀ ਘਰ ਹੁੰਦਾ ਤਾਂ ਉਹ ਵੀ ਮਿਲ ਲੈਂਦਾ ਤੇ ਮਰਨ ਤੋਂ ਪਹਿਲਾਂ ਤੁਹਾਨੂੰ ਤਿੰਨਾਂ ਨੂੰ ਇਕੱਠਿਆਂ ਵੇਖ ਲੈਂਦਾ।"

ਕਿਸ਼ਨੇ ਦੇ ਜਾਣ ਪਿਛੋਂ ਠਾਣੇਦਾਰ ਵੀ ਆ ਗਿਆ ਤੇ ਆਉਂਦੇ ਨੇ ਡੰਡਾ ਸਰਦਲ ਨਾਲ ਮਾਰ ਕੇ ਕਿਹਾ, "ਕਿੱਥੇ ਐ ਓਏ ਹਰਾਮਜਾਦਾ ਕਿਸ਼ਨਾ ਉਹਨੂੰ ਬਾਹਰ ਕੱਢੋ।"

"ਮੂੰਹ ਸੰਭਾਲ ਕੇ ਗੱਲ ਕਰ ਓਏ ਠਾਣੇਦਾਰਾ, ਮੈਂ ਤਾਂ ਸੁਣਿਆਂ ਏ ਕਿ ਜਿੰਨੇ ਹਰਾਮਜਾਦੇ ਐ ਸਭ ਪੁਲਿਸ ਵਿਚ ਭਰਤੀ ਹੋ ਗਏ ਐ।" ਛੋਟੇ ਨੇ ਜਵਾਬ ਵਿੱਚ ਕਿਹਾ।

"ਤਾਂ ਤੁਸੀਂ ਸਿੱਧੀ ਤਰ੍ਹਾਂ ਨਹੀਂ ਮੰਨਦੇ, ਠਾਣੇਦਾਰ ਨੇ ਡੰਡਾ ਘੁਮਾਂਦਿਆਂ ਕਿਹਾ।

"ਮੰਨਣ ਵਾਲੀ ਗੱਲ ਹੋਵੇ ਤਾਂ ਮੰਨੀਏ ਸਰਕਾਰ, ਕਿਸ਼ਨਾ ਕੋਈ ਗੁੜ ਦੀ ਭੇਲੀ ਏ ਜੋ ਪੀਪੇ ਵਿਚ ਪੈਜੂਗਾ।" ਬਾਪੂ ਨੇ ਕਿਹਾ।

"ਵੇਖ ਬਾਬਾ ਹੁਣ ਤਾਂ ਮੈਂ ਨਰਮਾਈ ਨਾਲ ਕਹਿੰਦਾ ਹਾਂ, ਬਾਕੀ ਤੁਸੀਂ

ਠਾਣੇ ਵਾਲਿਆਂ ਦੇ ਸੁਭਾਅ ਨੂੰ ਜਾਣਦੇ ਹੀ ਹੋ।"

"ਜੇ ਤੇਰੇ ਪਿੰਡੇ ਤੇ ਆਹਾ ਵਰਦੀ ਜੀ ਨਾ ਹੋਵੇ ਤਾਂ ਤੂੰ ਸਾਡੇ ਸੁਭਾਅ ਨੂੰ ਵੀ ਜਾਣ ਜਾਂਦਾ। ਆ ਜਾਂਦਾ ਏਂ ਵਰਦੀ ਜੀ ਪਾ ਕੇ।"

ਠਾਣੇਦਾਰ ਨੇ ਛੋਟੇ ਨੂੰ ਗਾਲ੍ਹ ਕੱਢੀ ਤੇ ਡੰਡਾ ਵੀ ਮਾਰਨਾ ਚਾਹਿਆ, ਪਰ ਡੰਡਾ ਬਾਪੂ ਨੇ ਆਪਣੇ ਹੱਥ ਤੇ ਬੋਚ ਲਿਆ ਤੇ ਕਹਿਣ ਲੱਗਿਆ।

"ਠਾਣੇਦਾਰ ਸਾਹਬ ਜੱਟਾਂ ਦੇ ਪੁੱਤਾਂ ਨੂੰ ਜੱਟ ਈ ਰਹਿਣ ਦਿਓ। ਜੇ ਇਹਨਾਂ ਦੇ ਹੱਥਾਂ ਵਿਚ ਹਲ ਦੇ ਮੁੰਨੇ ਦੀ ਥਾਂ ਬੰਦੂਕਾਂ ਆ ਗਈਆਂ ਤਾਂ ਪਰਲੋ ਆਜੂਗੀ ਪਰਲੋ।"

ਠਾਣੇਦਾਰ ਨੇ ਬਾਪੂ ਦਾ ਬਾਜੂ ਫੜ ਕੇ ਖਿੱਚ ਲਿਆ ਤੇ ਕਿਹਾ, "ਬਾਬਾ ਚੱਲ ਠਾਣੇ ਓਥੇ ਮੰਨੇਂਗਾ ਤੂੰ।" ਜਦੋਂ ਬੂਹਾ ਲੰਘਣ ਲੱਗੇ ਤਾਂ ਅਚਾਨਕ ਨੈਣਾ ਦੇਵੀ ਮਾਂ ਦੇ ਦਰਸ਼ਨ ਕਰਕੇ ਜਿਊਣਾ ਵੀ ਆ ਗਿਆ ਤੇ ਬਾਰ ਰੋਕ ਕੇ ਖੜ੍ਹ ਗਿਆ ਤੇ ਕਹਿਣ ਲੱਗਾ।

"ਠਾਣੇਦਾਰਾ ਲੰਘਾਕੇ ਵਿਖਾ ਬਾਪੂ ਨੂੰ ਬੂਹਾ, ਵੇਖਾਂ ਤੇਰਾ ਜ਼ੋਰ ਜਿਹੜਾ ਤੂੰ ਛੇ ਸਾਲ ਮਾਂ ਦਾ ਦੁੱਧ ਚੁੰਘਿਆ ਹੈ।"

"ਗਲੀ ਵਿਚ ਲੰਬਰਦਾਰ ਲੰਘਦਾ ਲੰਘਦਾ ਰੁਕ ਗਿਆ ਤੇ ਪੁੱਛਣ ਲੱਗਾ,

"ਜੈ ਮਾਤਾ ਦੀ ਜਿਊਣਿਆਂ, ਕੀ ਗੱਲ ਏ ਪੁੱਤਰ।"

"ਜੈ ਮਾਤਾ ਦੀ ਤਾਇਆ, ਚੰਗੇ ਮੌਕੇ ਤੇ ਆਏ ਓਂ, ਠਾਣੇਦਾਰ ਬਾਪੂ ਨੂੰ ਠਾਣੇ ਲੈ ਕੇ ਚਲਿਆ ਹੈ, ਠਾਣਾ ਸਹੀ ਸਲਾਮਤ ਰਹੂਗਾ ਭਲਾਂ।"

ਲੰਬਰਦਾਰ ਕਹਿੰਦਾ, "ਸਰਕਾਰ ਠਾਣੇ ਵਿਚ ਵੀ ਮੈਨੂੰ ਈਂ ਗਵਾਹੀ ਦੇਣੀ ਪਊ। ਮੈਂ ਏਥੇ ਹੀ ਗਵਾਹੀ ਦੇ ਦਿੰਦਾ ਹਾਂ। ਬਾਕੀ ਤੁਹਾਡੀ ਡਿਊਟੀ ਤਾਂ ਕਿਸ਼ਨਾ ਫੜਨਾ ਹੈ। ਇਹਨਾਂ ਸ਼ਰੀਫਾਂ ਨੂੰ ਕਿਉਂ ਤੰਗ ਕਰਦੇ ਓਂ।"

"ਜੇ ਇਹ ਸ਼ਰੀਫ ਨੇ ਤਾਂ ਬਦਮਾਸ਼ ਪਤਾ ਨੀ ਕਿਹੋ ਜੇ ਹੁੰਦੇ ਨੇ।" ਠਾਣੇਦਾਰ ਬੁੜ -ਬੁੜ ਕਰਦਾ ਚਲਾ ਗਿਆ। ਅੱਗੇ ਉਸ ਨੂੰ ਹਨੇਰੇ ਵਿਚ ਇਕ ਪਰਛਾਵਾਂ ਕਾਹਲੀ-ਕਾਹਲੀ ਜਾਂਦਾ ਨਜ਼ਰ ਆਇਆ ਤਾਂ ਉਸ ਨੇ ਉਸ ਨੂੰ ਆਵਾਜ਼ ਮਾਰ ਕੇ ਰੋਕ ਲਿਆ, ਠਾਣੇਦਾਰ ਦੀ ਆਵਾਜ਼ ਉਸ ਪਰਛਾਵੇਂ ਤੋਂ ਵੀ ਮੂਹਰੇ ਜਾਂਦੇ ਕਿਸ਼ਨੇ ਨੇ ਵੀ ਸੁਣ ਲਈ ਸੀ ਤੇ ਉਹ ਗਲੀ ਦਾ ਮੋੜ ਕੱਟ ਕੇ ਇਕ ਖੁੱਲ੍ਹੇ ਬੂਹੇ ਵਾਲੇ ਘਰ ਅੰਦਰ ਚਲਾ ਗਿਆ। ਉਸ ਘਰ ਦੀ ਬੁੱਢੀ ਮਾਈ ਚੱਕੀ ਪੀਹ ਰਹੀ ਸੀ। ਕਿਸ਼ਨੇ ਨੇ ਬੁੱਢੀ ਨੂੰ ਭੂਆ ਕਹਿਕੇ ਪੈਰੀਂ ਪੈਣਾ ਕੀਤਾ। ਬੁੱਢੀ ਤਾਂ ਖੁਸ਼ ਹੋ ਗਈ ਕਿ ਮੇਰੇ ਪੇਕਿਆਂ ਤੋਂ ਮੇਰਾ ਭਤੀਜਾ ਆਇਆ ਹੈ। ਤੀਵੀਂ ਲਈ ਤਾਂ ਪੇਕਿਆਂ ਦਾ ਕੁੱਤਾ ਹੀ ਮਾਣ ਨਹੀਂ ਹੁੰਦਾ। ਬੁੱਢੀ ਤਾਂ ਲੱਗੀ ਸੀਸਾਂ ਦੀ ਮਹਾਰਨੀ ਰਟਣ। ਜਿਉਂਦਾ ਵਸਦਾ ਰਹਿ, ਜੁਆਨੀਆਂ ਮਾਣੇਂ, ਧਰ ਧਰ ਭੁੱਲੇਂ, ਭਾਈ ਭਤੀਜੇ ਜਿਊਣ, ਪਤਾਲ 'ਚ ਜੜ੍ਹਾਂ ਲੱਗਣ, ਕੌੜੀ

ਵੇਲ ਵਾਂਗੂ ਵਧੇਂ ਫੁੱਲੇਂ। ਉਂ ਪੁੱਤ ਮੈਂ ਤਾਂ ਤੈਨੂੰ ਪਛਾਣਿਆ ਨੀ। ਕੀਹਦਾ ਕਾਕਾ ਏਂ ਤੂੰ।

"ਭੂਆ ਮੈਂ ਤਾਂ ਫਿਰਨੀ ਤੋਂ ਬਾਹਰ ਬਾਹਰ ਕੌਲ ਸਿੰਘ ਦਾ ਮੁੰਡਾ।"

"ਕੌਲ ਸਿੰਘ, ਇਹ ਕਿਹੜਾ ਹੋਇਆ, ਅੱਛਾ ਅੱਛਾ, ਕੇਲੇ ਦਾ।"

"ਹਾਂ ਭੂਆ।" ਕਿਸ਼ਨੇ ਨੇ ਕਿਹਾ।

ਬੁੱਢੀ ਕਹਿੰਦੀ, "ਕਿਹੜਾ ਮਰੱੜਾ ਚੇਤਾ ਰਹਿੰਦਾ ਏ, ਨਾਲੇ ਪੁੱਤ ਤੂੰ ਤਾਂ ਕੇਲ ਸਿੰਘ ਕਹਿਤਾ, ਮਖਿਆ ਕੌਲ ਸਿੰਘ ਪਤਾ ਨੀ ਕਿਹੜਾ ਹੋਇਆ ਐਸਤੀ ਕਰਾਉਣਾ। ਵੇ ਪੁੱਤਰ ਫੇਰ ਹੌਂਕੀ ਕਿਉਂ ਜਾਨਾ ਏਂ ਜਿਵੇਂ ਮਗਰ ਪੁਲਿਸ ਲੱਗੀ ਹੋਵੇ, ਤੂੰ ਆਬਦੀ ਭੂਆ ਦੇ ਘਰ ਏਂ, ਹੈਂ, ਕਿਸੇ ਦੀ ਕੀ ਮਜ਼ਾਲ ਤੇਰੀ ਹਵਾ ਵੱਲ ਵੀ ਝਾਕ ਜੇ।" ਭੂਆ ਨੇ ਹਮਦਰਦੀ ਜਤਾਈ।

"ਭੂਆ ਬਦਮਾਸ਼ ਤਾਂ ਪੁਲਿਸ ਨਾਲੋਂ ਵੀ ਭੈੜੇ ਹੁੰਦੇ ਐ। ਮੇਰੇ ਮਗਰ ਤਾਂ ਚਾਰ ਬਦਮਾਸ਼ ਪਏ ਵੇ ਐ। ਤੂੰ ਐਂ ਕਰ, ਆਹਾ ਕੋਈ ਘਗਰੀ ਤੇ ਚੁੰਨੀ ਦੇ ਦੇ ਮੈਨੂੰ। ਚੱਕੀ ਤੇਰੀ ਮੈਂ ਪੀਂਹਦਾ ਹਾਂ। ਤੂੰ ਬਿੰਦ ਅਰਾਮ ਕਰ ਲੈ। ਕੋਈ ਪੁੱਛਣ ਆਇਆ ਤਾਂ ਬੋਲੀਂ ਨਾ ਬਸ ਜਾਗਦੀਓਂ ਈ ਛਾਪਲਜੀਂ,

ਅਖੇ: ਜੇ ਮੈਂ ਜਾਣਦੀ ਚੱਕੀ ਦਾ ਪੁੜ ਭਾਰੀ
ਸੱਸ ਨਾਲ ਪਰੀਤ ਰੱਖਦੀ।

"ਲੈ ਪੁੱਤਾ, ਮੈਂ ਕੀ ਟਿੰਡੀਆਂ ਲੈਣੀਆਂ ਨੇ ਬੋਲ ਕੇ, ਉਂ ਬਰੀਕ ਪੀਹੀਂ ਮਾੜਾ ਜਾ। ਭਤੀਜੇ ਹੋਣ ਤਾਂ ਇਹੋ ਜੇ, ਐਮੇਂ ਲੋਕੀਂ ਭਤੀਜਾ ਤੀਜਾ ਕਹਿੰਦੇ ਐ; ਹਾਂ ਅਖੇ:-

ਪੁੱਤ ਵੀਰ ਦਾ ਭਤੀਜਾ ਮੇਰਾ
ਨਿਉਂਜੜ ਬਾਬਲ ਦੀ।

ਕਿਸ਼ਨਾ ਤਾਂ ਘੱਗਰੀ ਪਾ ਕੇ ਚੁੰਨੀ ਲੈ ਕੇ ਚੱਕੀ ਪੀਹਣ ਬਹਿ ਗਿਆ। ਬੁੱਢੀ ਦੂਜੇ ਕਮਰੇ ਵਿਚ ਜਾ ਕੇ ਘੁਰਾੜੇ ਮਾਰਨ ਲੱਗ ਪਈ। ਓਧਰੋਂ ਠਾਣੇਦਾਰ ਵੀ ਆ ਗਿਆ ਤੇ ਪੁੱਛਣ ਲੱਗਿਆ।

"ਮਾਈ ਏਥੇ ਕੋਈ ਬੰਦਾ ਤਾਂ ਨੀ ਆਇਆ।"

"ਆਇਆ ਸੀ ਪੁੱਤ।"

"ਕੌਣ ਸੀ।"

"ਕੋਈ ਰਾਹੀ ਸੀ ਪੁੱਤ, ਗੋਗੂ ਦਾ ਘਰ ਪੁੱਛਦਾ ਸੀ, ਉਂ ਬੰਦਾ ਕਸੂਤਾ ਜਾ ਈ ਲਗਦਾ ਸੀ।"

"ਉਹਨੂੰ ਬੁਲਾ ਕੇ ਲਿਆ ਸਕਦੀ ਏਂ।"

"ਆਹੋ ਪੁੱਤ ਮੇਰੇ ਆਖੇ ਕਿਵੇਂ ਨੀ ਆਊ। ਜਦੋਂ ਗੋਗੂ ਮੇਰਾ ਦਿਓਰ ਏ।"

"ਤੂੰ ਮਾੜਾ ਜਾ ਚੱਕੀ ਨੂੰ ਗੇੜਾ ਦੇਹ, ਮੈਂ ਤਾਂ ਹੁਣ ਬੁਲਾ ਲਿਆਓਨੀ ਆਂ।"

"ਮਾਈ ਤੇਰੀ ਆਵਾਜ਼ ਐਨੀ ਘਸੀ ਜੀ ਕਿਉਂ ਏ।"

"ਵੇ ਪੁੱਤ ਬੁੜਿਆਂ ਦੇ ਤਾਂ ਸਾਰੇ ਅੰਗ ਈ ਘਸ ਜਾਂਦੇ ਐ, ਤੇ ਮੈਂ ਵੀ ਬੁੱਢੀ ਆਂ ਸੁੱਖ ਨਾਲ। ਅਖੇ:-

ਬੁੱਢਿਆਂ ਨੇ ਰੋਟ ਸੁੱਖਿਆ

ਸਾਨੂੰ ਮੁੜ ਕੇ ਜੁਆਨੀ ਆਵੇ।"

"ਚੰਗਾ ਖੜ੍ਹੀ ਹੋ ਮੈਂ ਬੈਠਾਂ ਛੇਤੀ ਆਵੀਂ ਮਾੜੀ ਜੀ।"

"ਪੁੱਤ ਤੂੰ ਗੇੜਾ ਤਾਂ ਦੇਹ, ਮੈਂ ਉਹ ਗਈ ਤੇ ਆਹ ਆਈ।" ਕਿਸ਼ਨਾ ਠਾਣੇਦਾਰ ਨੂੰ ਚੱਕੀ ਪੀਹਣ ਲਾ ਗਿਆ 'ਤੇ ਆਪ ਚਲਿਆ ਗਿਆ। ਕਿਸ਼ਨਾ ਜਦੋਂ ਬੜੀ ਦੇਰ ਨਾ ਆਇਆ ਤਾਂ ਠਾਣੇਦਾਰ ਖੜ੍ਹਾ ਹੋ ਗਿਆ। ਚੱਕੀ ਬੰਦ ਹੋਣ ਤੇ ਅੰਦਰਲੀ ਬੁੜ੍ਹੀ ਵੀ ਬਾਹਰ ਆ ਗਈ ਤੇ ਕਹਿੰਦੀ ਕਿ "ਪੁੱਤ, ਥੱਕ ਗਿਆ" ਤੇ ਚੱਕੀ ਦੀ ਮਾਤ 'ਚੋਂ ਆਟਾ ਮਲ ਕੇ ਵੇਖਿਆ ਆਟਾ ਮੋਟਾ ਸੀ, ਕਹਿੰਦੀ "ਵੇ ਤੂੰ ਤਾਂ ਦਲੀਆ ਦਲੀ ਬੈਠਾ ਏਂ। ਐਸਤੀ ਕਰਾਉਣਿਆਂ।"

"ਮਾਈ ਮੈਂ ਐਸਤੀ ਕਰਾਉਣਾ ਨੀ ਠਾਣੇਦਾਰ ਹਾਂ ਏਧਰਲੇ ਇਲਾਕੇ ਦਾ।"

"ਬੂ ਮੈਂ ਮਰਜਾਂ, ਤੇ ਬਹੁਕਰ ਨਾਲ ਗਰਦ ਝਾੜਨ ਲੱਗੀ। "ਤੇ ਉਹ ਕਿਧਰ ਗਿਆ, ਜੀਹਨੇ ਆਉਂਦੇ ਨੇ ਈ ਭੂਆ ਕਹਿ ਕੇ ਮੱਥਾ ਟੇਕਿਆ, ਆਣ ਕੇ।"

"ਮਾਈ ਉਹ ਕਿਸ਼ਨਾ ਸੀ, ਫੇਰ ਹੱਥੋਂ ਨਿਕਲ ਗਿਆ" ਤੇ ਕੱਪੜੇ ਝਾੜਦਾ ਚਲਿਆ ਗਿਆ।

ਅਗਲੇ ਦਿਨ ਸਵੇਰ ਵੇਲੇ ਜਦੋਂ ਠਾਣੇਦਾਰ ਠਾਣੇ 'ਚ ਆ ਕੇ ਬੈਠਾ ਤਾਂ ਡੋਗਰ ਨੇ ਵੀ ਠਾਣੇ 'ਚ ਵੜਦੇ ਨੇ ਹੀ ਸਲਾਮ ਬੁਲਾਈ।

"ਠਾਣੇਦਾਰ ਜੀ ਅਸਸਲਾਮਾ ਲੇਕਮ।"

"ਬਾ ਲੇਕਮ ਅਸ ਸਲਾਮਾ ਲੇਕਮ।" ਠਾਣੇਦਾਰ ਸੋਚੇ ਕੁੱਤੇ ਨੂੰ ਟੁੱਕ ਪਾਇਆ ਰਾਸ ਆਉਂਦਾ ਲਗਦਾ ਏ; ਜਿਹੜੇ ਤੜਕੇ ਈ ਪੂਛ ਹਿਲਾਉਂਦਾ ਹਿਲਾਉਂਦਾ ਠਾਣੇ ਤੱਕ ਪਹੁੰਚ ਗਿਆ।

"ਆ ਵਈ ਡੋਗਰ ਸਾਹਿਬ ਕੁਝ ਪਤਾ ਲੱਗਿਆ ਤੇਰੇ ਮਿੱਤਰ ਦਾ।" ਤੇ ਦਰਾਜ 'ਚੋਂ ਦਸ ਹਜ਼ਾਰ ਦੀ ਥੈਲੀ ਕੱਢ ਕੇ ਮੇਜ਼ ਤੇ ਰੱਖ ਦਿੱਤੀ।

"ਇਹਦੇ ਵਿਚ ਕੀ ਏ ਜਨਾਬ।" ਡੋਗਰ ਨੇ ਪੁੱਛਿਆ।

"ਵਈ ਕਿਸ਼ਨੇ ਵਾਲਾ ਦਸ ਹਜ਼ਾਰ ਦਾ ਇਨਾਮ ਏ।"

"ਕੀਹਨੂੰ ਦੇਣਾ ਏਂ।"

"ਭਾਵੇਂ ਤੂੰ ਲੈਜਾ, ਫੇਰ ਕਦੋਂ ਆਉਣਾ ਏਂ ਓਸ ਨੇ ਤੇਰੇ ਘਰੇ।"

"ਅੱਜ ਬੁੱਧਵਾਰ ਏ ਤੇ ਆਉਂਦੇ ਮੰਗਲਵਾਰ ਨੂੰ ਰਾਤ 9 ਵਜੇ। ਤੁਸੀਂ ਪੂਰੀ ਤਿਆਰੀ ਨਾਲ ਆਇਓ।"

"ਤੂੰ ਫਿਕਰ ਨਾ ਕਰ" ਤੇ ਚੁੱਕ ਕੇ ਥੈਲੀ ਫੜੌਂਦੇ ਤੋਂ ਥੈਲੀ ਡਿੱਗ ਪਈ।

"ਯਾਰ ਠਾਣੇਦਾਰਾ ਥੈਲੀ ਨੀ ਘੁੱਟ ਕੇ ਫੜੀ ਜਾਂਦੀ, ਤੇ ਤੂੰ ਕਿਸ਼ਨੇ ਨੂੰ ਕਿਥੋਂ ਫੜਲੇਂਗਾ। ਜਾਂ ਦੇਣ ਨੂੰ ਜੀ ਨੀ ਕਰਦਾ।"

"ਡੋਗਰਾ ਤੂੰ ਕੱਲ੍ਹ ਨੂੰ ਵੇਖੀਂ ਇਹਨਾਂ ਹੱਥਾਂ ਦੀ ਕਰਾਮਾਤ।"

ਡੋਗਰ ਨੇ ਥੈਲੀ ਫੜ ਕੇ ਲੱਕ ਨਾਲ ਬੰਨ੍ਹੀ ਤੇ ਘਰ ਆ ਗਿਆ।

ਡੋਗਰ ਲੱਕ ਨੂੰ ਸੰਭਾਲੀ ਜਾਵੇ
ਬੱਖੀ ਉਤੇ ਹੱਥ ਧਰਿਆ।

ਘਰ ਗਏ ਨੂੰ ਡੋਗਰੀ ਕਹਿੰਦੀ "ਐਨੇ ਸੰਦੇਹਾਂ ਕੀਹਦੇ ਜਾ ਆਏ ਕੀ ਗੱਲ ਬੱਖੀ ਫੜੀ ਐ, ਦਰਦ ਏ ਕਿ ਕੋਈ ਜੂੰ ਜਾਂ ਦੀ ਖੁਰਕ ਐ।

"ਨੀ ਇਕ ਸਾਮੀ ਵੱਲ ਗਿਆ ਸੀ। ਅੱਜ ਵੀ ਮਸਾਂ ਲੋਟ ਆਈ।" ਲੱਕ ਨਾਲੋਂ ਥਾਂਸਲੀ ਖੋਲ੍ਹਕੇ ਡੋਗਰੀ ਨੂੰ ਫੜੌਂਦਾ ਹੋਇਆ, "ਲੈ ਆਹ ਸਾਂਭਦੇ ਸੰਦੂਕ ਵਿਚ।"

ਥੈਲੀ ਫੜਦੀ ਡੋਗਰੀ ਨੇ ਪੁੱਛਿਆ, "ਵੇ ਕਿਧਰੇ ਠਾਣੇ ਠੂਣੇ ਤਾਂ ਨੀ ਹੋ ਆਇਆ। ਵੇਖੀਂ ਕਿਤੇ ਉਸ ਗਰੀਬ ਦੀ ਪਿੱਠ ਵਿੱਚ ਛੁਰੀ ਮਾਰਦੇਂ। ਮੈਂ ਵੀ ਕਿਸ਼ਨੇ ਨੂੰ ਧਰਮ ਦਾ ਭਰਾ ਈ ਮੰਨਦੀ ਆਂ।"

"ਨੀ ਕਿਉਂ ਵਹਿਮਾਂ 'ਚ ਪੈਂਗੀ। ਆਪਾਂ ਨੇ ਬਿਗਾੜ ਕੇ ਕੀ ਲੈਣਾ ਏਂ ਜੱਟਾਂ ਨਾਲ। ਜੇ ਉਹਦੇ ਭਰਾਵਾਂ ਨੂੰ ਪਤਾ ਲੱਗ ਗਿਆ ਤੇ ਉਹਨਾਂ ਨੇ ਛੱਡਣਾ ਏਂ ਬਦਲਾ ਲਏ ਬਿਨਾ। ਜੱਟ ਦਾ ਵੈਰ ਤਾਂ ਊਠ ਦੇ ਵੈਰ ਨਾਲੋਂ ਵੀ ਭੈੜਾ ਹੁੰਦਾ ਏ।"

"ਅੱਲਾ ਇਹਨੂੰ ਮੱਤ ਦੇਈਂ।' ਤੇ ਥੈਲੀ ਰੱਖਣ ਅੰਦਰ ਚਲੀ ਗਈ।

ਕਿਸ਼ਨਾ ਵੀ ਆਪਣੇ ਖੇਤ ਕੋਲ ਦੀ ਲੰਘਣ ਲੱਗਿਆ ਤਾਂ ਭਰਾਵਾਂ ਨੂੰ ਮਿਲਣ ਦਾ ਮੋਹ ਜਾਗ ਪਿਆ ਤੇ ਖੇਤ 'ਚ ਚਲਾ ਗਿਆ। ਅੱਗੋ ਛੋਟਾ ਭਰਾ ਲਾਗਲੇ ਪਿੰਡ ਦੀ ਕੁੜੀ ਗੇਜੋ ਨਾਲ ਚੋਹਲ ਮੋਹਲ ਕਰੀ ਜਾਂਦਾ ਸੀ। ਗੇਜੋ ਦੀ ਨਿਗਾਹ ਕਿਸ਼ਨੇ ਤੇ ਪਈ ਤਾਂ ਉਹ ਝੱਟ ਆਪਣੇ ਖੇਤ ਦੀ ਝੁੰਬੀ 'ਚ ਵੜ ਗਈ ਤੇ ਛੋਟੇ ਨੂੰ ਓਦੋਂ ਪਤਾ ਲੱਗਿਆ ਜਦੋਂ ਕਿਸ਼ਨੇ ਨੇ ਥੱਪੜ ਮਾਰਕੇ ਪੁੜਪੜੀ ਸੇਕ ਦਿੱਤੀ। ਅਖੇ:

ਯਾਰੀ ਬਾਹਰ ਦੀ ਕੁੜੀ ਨਾਲ ਲਾਈਏ
ਪਿੰਡ ਦੀ ਤਾਂ ਭੈਣ ਵਰਗੀ।

ਤਾਂ ਛੋਟਾ ਰੋਂਦੀ ਆਵਾਜ਼ ਵਿਚ ਬੋਲਿਆ "ਆਪਣੇ ਪਿੰਡ ਦੀ ਨੀ ਬਾਈ ਬੋਲ ਮਾਰ ਕੇ ਪੁੱਛ ਲਾ ਭਾਵੇਂ।"

"ਓਏ ਪਿਆਰ ਕਰਦੇ ਓਂ ਇੱਕ ਦੂਸਰੇ ਨੂੰ।"

ਛੋਟੇ ਨੇ 'ਹਾਂ' 'ਚ ਸਿਰ ਹਿਲਾਂਦੇ ਨੇ ਕਿਹਾ, "ਹੋਰ ਐਵੇਂ ਥੋੜ੍ਹਾ ਈ ਡੱਡੂ ਟਪੂਸੀਆਂ ਮਾਰੀ ਜਾਂਦੇ ਸੀ।"

"ਤੇ ਤੂੰ ਪਹਿਲਾਂ ਦੱਸਣਾ ਸੀ" ਕਿਸ਼ਨਾ ਕਹਿੰਦਾ।

"ਬਾਈ ਤੂੰ ਮੌਕਾ ਈ ਕਦੋਂ ਦਿੱਤਾ, ਆਉਂਦੇ ਨੇ ਈ ਤਾਂ ਥੱਪੜ ਮਾਰ ਕੇ ਕੰਨ ਭਾਂ ਭਾਂ ਕਰਨ ਲਾਤਾ।" ਛੋਟਾ ਕਹਿੰਦਾ।

"ਜਿਉਣਾ ਨੀ ਦਿਸਦਾ ਕਿਤੇ।" ਕਿਸ਼ਨੇ ਨੇ ਪੁੱਛਿਆ।

"ਕੱਲ੍ਹ ਈ ਮਾਂ ਨੈਣਾ ਦੇਵੀ ਦੇ ਦਰਸ਼ਨ ਕਰਕੇ ਆਇਆ ਏ, ਰੋਟੀ ਲੈ ਕੇ ਆਉਂਦਾ ਈ ਹੋਣਾ ਏਂ। ਉਹਦੇ ਨਾ ਜੜਦੀਂ ਕਿਤੇ। ਉਹ ਵੀ ਇਕ ਪਹਾੜਨ ਜੀ ਨੂੰ ਉਂਗਲੀ ਲਾਈ ਫਿਰਦਾ ਏ।" ਕਿਸ਼ਨੇ ਦੀ ਹਾਸੀ ਨਿਕਲ ਗਈ।

ਗੱਲਾਂ ਕਰਦੇ ਕਰੋਂਦਿਆਂ ਤੇ ਜਿਉਣਾ ਵੀ ਆ ਗਿਆ ਤੇ ਤਿੰਨੇ ਭਾਈ ਜੱਫੀਆਂ ਪਾ ਪਾ ਮਿਲੇ ਤੇ ਗੱਲੀਂ ਗੱਲੀਂ ਕਿਸ਼ਨੇ ਨੇ ਕਿਹਾ। "ਜਿਉਣਿਆਂ ਰੋਟੀਆਂ ਕੰਨੀਉਂ ਔਖੇ ਹੁੰਨੇ ਓਂ, ਤੂੰ ਵਿਆਹ ਕਰਵਾ ਲੈ। ਚੌਂਕਾ ਚੁੱਲ੍ਹਾ ਸਾਂਭਣ ਵਾਲੀ ਆਜੂਗੀ।"

"ਤੇ ਜੇ ਇਹੀ ਗੱਲ ਮੈਂ ਤੈਨੂੰ ਆਖਾਂ।" ਜਿਉਣਾ ਕਹਿੰਦਾ ਤਾਂ ਕਿਸ਼ਨਾ ਹੱਸ ਪਿਆ।

"ਬਾਈ ਇਹਦੇ ਵਿਚ ਹੱਸਣ ਵਾਲੀ ਕੀ ਗੱਲ ਏ।"

"ਜਿਉਣਿਆਂ ਏਦੂ ਵੱਡਾ ਤਾਂ ਕੋਈ ਚੁਟਕਲਾ ਹੀ ਨੀ ਹੋ ਸਕਦਾ, ਤੂੰ ਤਾਂ ਗੰਜੇ ਨੂੰ ਕੰਘਾ ਖਰੀਦਣ ਲਈ ਕਹੀ ਜਾਨਾ ਏਂ।" ਤੇ ਫੇਰ ਸਾਰੇ ਹੱਸ ਪਏ ਤਾਂ ਛੋਟਾ ਕਹਿੰਦਾ।

"ਬਈ ਗੰਜਾ ਸਿਰ ਵਿਚ ਖੁਰਕ ਕਰਨ ਲਈ ਕੰਘਾ ਖਰੀਦਲੇ, ਜਿਵੇਂ ਘੋੜੇ ਨੂੰ ਖਰਖਰਾ ਕਰੀਦਾ ਏ।" ਤੇ ਸਾਰੇ ਫੇਰ ਹੱਸ ਪਏ।

ਕਿਸ਼ਨੇ ਨੇ ਫੇਰ ਕਿਹਾ, "ਕਿਤੇ ਜੂਆਂ ਕੱਢਣ ਲਈ ਨਾ ਕਹਿਦੀਂ। ਕਿਉਂਕਿ ਜੂਆਂ ਸਿਰ ਵਿਚ ਨਹੀਂ ਸਿਰ ਦੇ ਵਾਲਾਂ ਵਿਚ ਹੁੰਦੀਆਂ ਨੇ।"

"ਚੱਲੋ ਹਾਸਾ ਮਖੌਲ ਤਾਂ ਬਹੁਤ ਹੋ ਗਿਆ। ਬਾਕੀ ਜਿਉਣਿਆਂ ਤੂੰ ਵਿਆਹ ਜ਼ਰੂਰ ਕਰਵਾ ਤੇ ਫੇਰ ਛੋਟੇ ਦੀ ਵੀ ਵਾਰੀ ਆਵੇ। ਅੱਜ ਆਹ ਨਾਲ ਦੇ ਖੇਤ ਜੋ ਲਾਗਲੇ ਪਿੰਡ ਦੇ ਨੇ ਉਥੋਂ ਦੀ ਕੁੜੀ ਨਾਲ ਟਪੂਸੀਆਂ ਮਾਰਦਾ ਫੜਿਆ ਗਿਆ।"

ਤਾਂ ਜਿਉਣੇ ਨੇ ਛੋਟੇ ਦੀ ਬੱਖੀ 'ਚ ਚੂੰਢੀ ਵੱਢੀ ਤੇ ਕਿਹਾ।

"ਬੱਲੇ ਓਏ ਮਿਰਜ਼ਿਆ, ਮਿਰਜ਼ੇ ਵਾਂਗੂ ਚੁੱਕਣ ਨਾ ਤੁਰਪੀਂ। ਤੇਰੇ ਸਿਹਰਾ ਬੰਨ੍ਹ ਕੇ ਢੋਲ ਢਮੱਕਿਆਂ ਨਾਲ ਲਿਆਵਾਂਗੇ।"

ਛੋਟੇ ਨੇ ਸ਼ਰਮ ਦੇ ਮਾਰੇ ਗੋਡਿਆਂ ਵਿੱਚ ਸਿਰ ਦੇ ਲਿਆ। ਕਿਸ਼ਨਾ ਉੱਠ ਕੇ ਜਾਣ ਲੱਗਿਆ ਤਾਂ ਤਿੰਨੋਂ ਫੇਰ ਗਲੇ ਮਿਲੇ ਤੇ ਜਿਉਣੇ ਨੇ ਕਿਹਾ, "ਬਈ ਹੁਣ ਕਦੋਂ ਆਏਂਗਾ।"

"ਜਿਉਣਿਆਂ ਤੇਰੇ ਏਸ ਸਵਾਲ ਦਾ ਮੇਰੇ ਕੋਲ ਕੋਈ ਜਵਾਬ ਨਹੀਂ। ਵਣਜਾਰੇ ਵੀ ਦੋ ਰਾਤਾਂ ਕਿਧਰੇ ਇਕੱਠੀਆਂ ਕੱਟ ਲੈਂਦੇ ਹੋਣਗੇ। ਸਾਨੂੰ ਤਾਂ ਇਹ ਵੀ ਨੀ ਪਤਾ ਹੁੰਦਾ ਕਿ ਅੱਜ ਦੀ ਰਾਤ ਕਿੱਥੇ ਪੈ ਜਾਣੀ ਹੈ ਤੇ ਤੂੰ ਬਾਈ ਦੀ ਜੰਨ ਚੜ੍ਹਨ ਨੂੰ ਫਿਰਦਾ ਏਂ।"

"ਬਾਈ ਤੂੰ ਏਧਰ ਬੁਲਾਢੇ ਵੱਲ ਕੀ ਕਰਨ ਜਾਨਾ ਹੁੰਨਾ ਏਂ। ਤੈਨੂੰ ਆਉਂਦਿਆਂ ਵੀ ਤਕਰੀਬਨ ਓਧਰੋਂ ਈ ਵੇਖਦੇ ਹੁੰਨੇ ਆਂ।"

"ਜਿਉਣਿਆਂ ਵਲਾਢੇ ਦੇ ਠਾਣੇ 'ਚ ਪੈਂਦਾ ਪਿੰਡ ਡਸਕਾ ਏ ਉਥੇ ਮੇਰਾ ਪੱਗਵੱਟ ਭਰਾ ਡੋਗਰ ਰਹਿੰਦਾ ਏ, ਕਦੇ ਕਦੇ ਉਹਨੂੰ ਮਿਲਣ ਚਲੇ ਜਾਈਦਾ ਏ।"

"ਬਾਈ ਪਤਾ ਨੀ ਕਿਉਂ ਡੋਗਰ ਦੇ ਨਾਉਂ ਤੇ ਮੇਰੀ ਖੱਬੀ ਅੱਖ ਫਰਕੀ, ਜਿਹੜੀ ਕਹਿੰਦੇ ਚੰਗੀ ਨਹੀਂ ਹੁੰਦੀ।"

"ਵਹਿਮਾਂ 'ਚ ਕੀ ਪਿਆ ਏ ਛੋਟਿਆ। ਧਰਮ ਦੇ ਭਰਾਵਾਂ ਤੇ ਵੀ ਭਰਾਵਾਂ ਵਾਂਗੂ ਹੀ ਮਾਣ ਹੁੰਦਾ ਏ।" ਕਿਸ਼ਨੇ ਨੇ ਕਿਹਾ।

"ਠੀਕ ਏ ਬਾਈ, ਪਰ ਭਰਾ, ਭਰਾ ਈ ਹੁੰਦੇ ਐ।"

ਅਖੋ: ਭਾਈ ਹੁੰਦੇ ਨੇ ਇੱਜ਼ਤ ਦੇ ਪੜਦੇ
ਤੇ ਮੁੜਕੇ ਤੇ ਖੂਨ ਡੋਲਦੇ।

"ਚੰਗਾ ਫੇਰ ਹੁਣ ਤਾਂ ਮੈਨੂੰ ਜਾਣ ਦਿਉ ਕੱਲ੍ਹ ਦਾ ਮੇਰੇ ਮਗਰ ਠਾਣੇਦਾਰ ਲਗਿਆ ਪਿਆ ਏ।"

"ਚੰਗਾ ਬਾਈ ਰੱਬ ਰਾਖਾ।" ਕਿਸ਼ਨਾ ਚਲਾ ਗਿਆ।

ਅਖੋ: ਮੈਂ ਰੱਬ ਤੋਂ ਮੰਗਾਂ ਸੁੱਖ ਤੇਰੀ
ਵੀਰਾ ਓਏ ਬੰਦੂਖਾਂ ਵਾਲਿਆ।

ਡਾਕੂਆਂ ਦੀ ਜ਼ਿੰਦਗੀ ਭਾਵੇਂ ਮੁਸਾਫਰਾਂ ਵਾਲੀ ਹੁੰਦੀ ਹੈ ਪਰ ਫੇਰ ਵੀ ਉਹਨਾਂ ਦਾ ਰੋਹੀਆਂ ਦੇ ਕਿਸੇ ਵੱਡੇ ਸੰਘਣੇ ਬੰਨੇ ਵਿਚ ਇਕੱਠਿਆਂ ਹੋਣ ਦਾ ਇੱਕ ਅੱਡਾ ਹੁੰਦਾ ਹੈ ਤੇ ਦਿਨ ਵੀ ਮਿਥੇ ਹੋਏ ਹੁੰਦੇ ਹਨ ਜਦੋਂ ਇਕੱਠੇ ਹੋਣਾ ਹੁੰਦਾ ਹੈ। ਤੇ ਕਿਸ਼ਨੇ ਦਾ ਵੀ ਇਕ ਅੱਡਾ ਸੀ। ਉਸ ਬੰਨੇ ਵਿਚ ਤਾਂ ਕਿਸੇ ਨੇ ਕੀ ਵੜਨਾ ਸੀ, ਬੰਦਾ ਬੰਨੇ ਦੇ ਕੋਲ ਦੀ ਲੰਘਦਾ ਵੀ ਡਰਦਾ ਸੀ ਕਿ ਪਤਾ ਨਹੀਂ ਕਿਹੜੇ ਪਾਸਿਓਂ ਗੋਲੀ ਨਿਕਲ ਕੇ ਪੁੜਪੁੜੀ ਵਿਚ ਆ ਵੱਜੇ। ਬੰਨੇ ਵਿਚ ਵੜਨ ਦਾ ਹੌਸਲਾ ਪੁਲਿਸ

ਵੀ ਨਹੀਂ ਸੀ ਕਰਦੀ। ਬਾਕੀ ਹੁਣ ਵਾਂਗੂੰ ਪਹਿਲਾਂ ਕੋਈ ਹੈਲੀਕੋਪਟਰ ਵੀ ਨਹੀਂ ਸੀ ਹੁੰਦੇ ਵੀ ਬੰਨੇ ਫਰੋਲੇ ਜਾਂਦੇ। ਡਾਕੂ ਵੀ ਘੋੜਿਆਂ ਵਾਲੇ ਤੇ ਪੁਲਿਸ ਵੀ ਘੋੜਿਆਂ ਵਾਲੀ ਹੀ ਹੁੰਦੀ ਸੀ। ਕੱਚੇ ਰਾਹ ਹੋਣ ਕਰਕੇ ਜੀਪ ਵੀ ਕਿਸੇ ਵੱਡੇ ਅਫਸਰ ਕੋਲ ਹੀ ਹੁੰਦੀ ਸੀ। ਡਾਕੂ ਆਪਸ ਵਿਚ ਲੜਦੇ ਭਿੜਦੇ ਵੀ ਨਹੀਂ ਸਨ। ਹਰ ਗਰੋਹ ਦਾ ਆਪਣਾ ਆਪਣਾ ਨਾਉਂ ਹੁੰਦਾ ਸੀ, ਇਲਾਕੇ ਵੀ ਵੰਡੇ ਹੋਏ ਹੁੰਦੇ ਸਨ; ਅਸੂਲ ਸਭ ਦੇ ਸਾਂਝੇ ਹੁੰਦੇ ਸੀ ਤੇ ਨਾ ਕੋਈ ਅਸੂਲ ਤੋੜਨ ਦੀ ਹਿੰਮਤ ਹੀ ਕਰਦਾ ਸੀ। ਸੋ ਕਿਸ਼ਨੇ ਨੇ ਵੀ ਗਰੋਹ ਬਣਾਇਆ ਹੋਇਆ ਸੀ ਅਤੇ ਨਾਮੀ ਗਰੋਹ ਸੀ।

ਅੱਜ ਜਦੋਂ ਇਕੱਠੇ ਹੋਏ ਤੇ ਡਾਕੇ ਦਾ ਪ੍ਰੋਗਰਾਮ ਬਣਾਨ ਲੱਗੇ ਤਾਂ ਕਿਸ਼ਨੇ ਨੇ ਆਪਣੇ ਇਕ ਸਾਥੀ ਨੂੰ ਕਿਹਾ ਕਿ "ਚਤਰਿਆ ਅੱਜ ਦਾ ਡਾਕਾ ਤੁਸੀਂ ਮਾਰੋ। ਮੈਂ ਬਹੁਤ ਥੱਕ ਚੁੱਕਿਆ ਹਾਂ। ਨਾਲੇ ਮੈਂ ਸਦਾ ਥੋੜ੍ਹਾ ਹੀ ਰਹਿਣਾ ਹੈ। ਸਾਡੇ ਵਰਗੇ ਡਾਕੂਆਂ ਦੀ ਜ਼ਿੰਦਗੀ ਬਹੁਤ ਲੰਮੀ ਨਹੀਂ ਹੁੰਦੀ ਤੂੰ ਵੀ ਸਰਦਾਰ ਦੇ ਗੁਰ ਸਿੱਖ ਲੈ।" ਚਤਰਾ ਜੋ ਚਤਰ ਤੇ ਸਮਝਦਾਰ ਸੀ ਕਹਿੰਦਾ, "ਸਰਦਾਰਾ ਤੇਰੇ ਬਿਨਾਂ ਅਸੀਂ ਕਿਸ ਕੰਮ ਦੇ ਆਂ, ਫੇਰ ਅੱਜ ਤਾਂ ਡਾਕਾ ਕਿਸੇ ਹੋਰ ਦਿਨ ਤੇ ਪਾ ਦਿੰਦੇ ਆਂ, ਤੇ ਅੱਜ ਜਸ਼ਨ ਕਰਦੇ ਆਂ। ਕੁੰਢਾ ਦੇਸੀ ਸ਼ਰਾਬ ਦਾ ਕੂਹਨਾ ਭਰ ਕੇ ਲਿਆਇਆ ਏ।" ਤਾਂ ਲੱਗੇ ਸਾਰੇ ਕੁੱਜੇ ਕਿਸੋਰੇ ਖੜਕਾਉਣ ਤੇ ਜੋ ਸੋਫੀ ਸੀ ਉਹ ਬੰਨੇ ਦੀ ਹੱਦ ਤੇ ਚੌਕੀਦਾਰੀ ਲਈ ਖੜ੍ਹੇ ਕਰਤੇ। ਥੋੜ੍ਹਾ ਜਾ ਲੋਰ ਆਇਆ ਤਾਂ ਲੱਗੇ ਗਿੱਧਾ ਪਾਉਣ।

ਦੋ ਪੈੱਗ ਸ਼ਰਾਬ ਹੁੰਦੀ ਏ ਦਾਰੂ
ਬਹੁਤੀ ਕਰਦੀ ਕਾਰੇ ਨੂੰ।

ਤੈਨੂੰ ਲੱਡੂਆਂ ਨੇ ਗਰਮੀ ਕੀਤੀ
ਨੀ ਖਾਲੈ ਸਾਮੋ ਨਾਸਪਤੀਆਂ।

ਨਿੱਤ ਨਿੱਤ ਨੀ ਬਜਾਰੀਂ ਆਉਣਾ
ਨੀ ਖਾਲੈ ਸਾਮੋ ਨਾਸਪਤੀਆਂ।

ਕਿਤੇ ਮਿਲ ਵੇ ਪੁਰਾਣਿਆਂ ਯਾਰਾ
ਲੱਡੂਆਂ ਨੂੰ ਚਿੱਤ ਕਰਦਾ।

ਲੱਡੂ ਮੁੜਗੇ ਬਨੇਰੇ ਨਾਲ ਖਹਿਕੇ
ਸੁੱਤੀਏ ਨੀ ਜਾਗ ਪੱਠੀਏ।

ਤੇਰੇ ਲਡੂਆਂ ਤੋਂ ਨੀਂਦ ਪਿਆਰੀ
ਸੁੱਤੀ ਨਾ ਜਗਾਈਂ ਮਿੱਤਰਾਂ।

ਲੱਡੂ ਖਾ ਕੇ ਚੁਬਾਰਿਉਂ ਉੱਤਰੀ
ਮੱਖੀਆਂ ਨੇ ਪੈੜ ਦੱਬਲੀ।

ਸੁੱਤੀ ਪਈ ਨੂੰ ਪੱਖੀ ਦੀ ਝੱਲ ਮਾਰੇ
ਏਡਾ ਤੇਰਾ ਕਿਹੜਾ ਦਰਦੀ।

ਠਾਣੇਦਾਰ ਦੀ ਤਾਰੀਖ ਪੁਵਾਈ
ਜੜਪਟ ਬਚਨੀ ਨੇ।

ਠਾਣੇਦਾਰ ਨੇ ਕਚਹਿਰੀ ਬੰਦ ਕੀਤੀ
ਘੱਗਰੇ ਦਾ ਫੇਰ ਵੇਖ ਕੇ।

ਠਾਣੇਦਾਰ ਤੇ ਦਰੋਗਾ ਲੜਪੇ
ਫੁੱਲ ਮੇਰੇ ਨਾਲੇ ਦਾ।

ਠਾਣੇਦਾਰਾ ਮਾਰਲੈ ਛਾਪਾ
ਵੇ ਅੱਖਾਂ 'ਚੋਂ ਨਜਾਇਜ਼ ਵਿਕਦੀ।

ਤੀਲੀ ਲੌਂਗ ਦਾ ਮੁਕੱਦਮਾ ਭਾਰੀ
ਠਾਣੇਦਾਰਾ ਸੋਚ ਕੇ ਕਰੀਂ।

ਤੈਨੂੰ ਲੈ ਕੇ ਤਿੱਤਰ ਹੋ ਜਾਣਾ
ਕਿਹੜਾ ਸਾਲਾ ਪੈੜ ਕੱਢਲੂ।

ਨਸ਼ੇ ਵਿਚ ਗਾਉਂਦੇ ਨੱਚਦੇ ਮਤੀਰਿਆਂ ਦੇ ਖੇਤ ਵਾਂਗੂੰ ਕੋਈ ਕਿਤੇ ਜਾ ਡਿੱਗਿਆ ਤੇ ਕੋਈ ਕਿਤੇ। ਸਵੇਰ ਵੇਲੇ ਜਦੋਂ ਸੂਰਜ ਦੀ ਧੁੱਪ ਚੁਭਣ ਲੱਗੀ ਤਾਂ ਅੱਖ

ਖੁੱਲ੍ਹੀ। ਅੱਖਾਂ ਮਲਦੇ ਮਲਦੇ ਲੱਗੇ ਇੱਕ ਦੂਜੇ ਨੂੰ ਆਵਾਜ਼ਾਂ ਮਾਰਨ ਜਦੋਂ ਸਾਰੇ ਇਕੱਠੇ ਹੋ ਗਏ ਤਾਂ ਸਭ ਨੂੰ ਚੈਨ ਪਈ। ਸਭ ਦੀਆਂ ਅੱਖਾਂ ਕਿਸ਼ਨੇ ਨੂੰ ਭਾਲਣ ਤੇ ਕਿਸ਼ਨਾ ਸੰਦੇਹਾਂ ਹੀ ਜਾਗ ਕੇ ਡੋਗਰ ਵੱਲ ਨੂੰ ਚੱਲ ਪਿਆ ਤਾਂ ਅੱਗੇ ਕੀ ਵੇਖਦਾ ਹੈ ਕਿ ਦੋ ਬੰਦੇ ਇਕ ਮੀਆਂ ਬੀਵੀ ਨੂੰ ਘੇਰੀ ਖੜ੍ਹੇ ਸਨ ਤੇ ਕਹਿ ਰਹੇ ਸੀ ਕਿ ਜੋ ਕੁਝ ਤੁਹਾਡੇ ਕੋਲ ਏ ਕੱਢ ਕੇ ਦੇ ਦਿਉ ਤੇ ਨਾਲੇ ਕੁੜੀਏ ਆਪਣਾ ਟੂਮ ਛੱਲਾ ਜਾ ਲਾਹ ਕੇ ਦੇ ਦੇ। ਜਨਾਨੀ ਨੇ ਕਿਹਾ ਕਿ ਲਾਹ ਤਾਂ ਮੈਂ ਦਿਨੀ ਆਂ ਪਰ ਜਦੋਂ ਬਾਈ ਕਿਸ਼ਨੇ ਨੂੰ ਪਤਾ ਲਗਿਆ ਤਾਂ ਤੁਹਾਡੀਆਂ ਲਾਸ਼ਾਂ ਨੀ ਥਿਆਉਣੀਆਂ। ਅਸੀਂ ਕਿਹੜਾ ਤੈਨੂੰ ਕੁਸ ਕਹਿਨੇ ਆਂ। ਸਾਨੂੰ ਤਾਂ ਮਾਲ ਪੱਤਾ ਚਾਹੀਦਾ ਏ। ਜਨਾਨੀ ਉੱਚੀ ਉੱਚੀ ਕਿਸ਼ਨੇ ਦਾ ਨਾਉਂ ਲੈ ਕੇ ਰੌਲਾ ਪਾਉਣ ਲੱਗੀ। ਬਾਈ ਕਿਸਨਿਆਂ, ਬਾਈ ਕਿਸਨਿਆਂ। ਤੇ ਆਦਮੀ ਵੀ ਨਕਲੀ ਬਣੇ ਡਾਕੂਆਂ ਨਾਲ ਉਲਝ ਗਿਆ। ਆਵਾਜ਼ ਨੇੜੇ ਆਉਣ ਕਰਕੇ ਫਸਲਾਂ ਵਿਚ ਦੀ ਲੰਘਦੇ ਲੰਘਦੇ ਕਿਸ਼ਨੇ ਦੇ ਕੰਨਾਂ ਵਿਚ ਵੀ ਪੈ ਗਈ ਤੇ ਭੱਜਕੇ ਕੋਲ ਆ ਕੇ ਕਹਿਣ ਲੱਗਿਆ। "ਸਾਲਿਓ ਸ਼ਰਮ ਨੀ ਆਉਂਦੀ ਰਾਹੀਆਂ ਨੂੰ ਲੁਟਦਿਆਂ। ਲੁੱਟਣ ਵਾਲੇ ਕਹਿੰਦੇ, ਵੇਖ ਓਏ ਤੂੰ ਨਾ ਵਿਚ ਵਾਧੂ ਦਾ ਪੰਗਾ ਲੈ, ਅਸੀਂ ਕਿਸ਼ਨੇ ਦੇ ਆਦਮੀ ਆਂ।" ਕਿਸ਼ਨੇ ਨੇ ਅੱਛਾ ਕਹਿ ਕੇ ਦੱਬ ਕੇ ਘਸੁੰਨ ਮਾਰਿਆ। ਸਾਲਿਓ ਮੈਂ ਥੋਡਾ ਭਣੋਈਆ ਕਿਸ਼ਨਾ ਈ ਆਂ। ਭੱਜ ਜੋ ਚੰਗੀ ਚਾਹੁੰਨੇ ਓ ਤਾਂ! ਤੇ ਕੁੜੀ ਨੂੰ ਪੁੱਛਣ ਲੱਗਿਆ।

"ਕੁੜੀਏ ਕਿੱਥੋਂ ਦੀ ਐਂ ਤੂੰ।"

"ਬਾਈ ਮੈਂ ਤਾਂ ਤੇਰੇ ਪਿੰਡੋਂ ਜੰਗ ਸਿਉਂ ਦੀ ਕੁੜੀ ਆਂ।"

"ਅੱਛਾ ਅੱਛਾ ਜੰਗੇ ਚਾਚੇ ਦੀ ਕੁੜੀ ਏਂ।" ਕਿਸ਼ਨੇ ਨੇ ਕੁੜੀ ਦਾ ਸਿਰ ਪਲੋਸਿਆ ਤੇ ਜੇਬ 'ਚੋਂ ਰੁਪਇਆ ਕੱਢ ਕੇ ਦੋਨਾਂ ਨੂੰ ਸ਼ਗਨ ਵੀ ਦਿੱਤਾ ਤੇ ਮੁੰਡੇ ਨੂੰ ਕਹਿੰਦਾ, ਚੰਗੀ ਤਰ੍ਹਾਂ ਸਾਰੇ ਸੁੱਖ ਦੇਈਂ ਇਹ ਕਿਸ਼ਨੇ ਦੀ ਭੈਣ ਏ। ਨਾਉਂ ਸੁਣਿਆ ਏ ਨਾ ਕਿਸ਼ਨੇ ਦਾ। ਕੁੜੀਏ ਦੱਸੀਂ ਜੇ ਕੋਈ ਤੰਗ ਕਰੂ ਤਾਂ।"

ਕੁੜੀ ਕਹਿੰਦੀ, "ਬਾਈ ਇਹ ਤੇ ਇਹਨਾਂ ਦਾ ਪਰਿਵਾਰ ਤਾਂ ਬਹੁਤਾ ਈ ਚੰਗਾ ਏ।" ਕਿਸ਼ਨਾ ਸਿਰ ਪਲੋਸ ਕੇ ਚਲਿਆ ਗਿਆ ਤੇ ਸੂਰਜ ਦੇ ਛਿਪਣ ਤੱਕ ਫਸਲਾਂ ਦੇ ਵਿਚ ਦੀ ਹੁੰਦਾ ਹੋਇਆ ਪਿੰਡ ਡਸਕੇ ਪਹੁੰਚ ਗਿਆ ਤੇ ਮੂੰਹ ਹਨੇਰੇ ਜਾ ਡੋਗਰ ਦਾ ਕੁੰਡਾ ਖੜਕਾਇਆ। ਅੱਗੇ ਡੋਗਰ ਘਰ ਹੀ ਸੀ। ਉਸਨੇ ਬੂਹਾ ਖੋਲ੍ਹ ਕੇ ਕਿਸ਼ਨੇ ਨੂੰ ਅੰਦਰ ਕਰ ਲਿਆ ਤੇ ਕੁੰਡਾ ਲਾ ਦਿੱਤਾ ਕਿਹਾ ਕਿਸੇ ਨੇ ਵੇਖਿਆ ਤਾਂ ਨਹੀਂ। ਕਿਸ਼ਨਾ ਕਹਿੰਦਾ ਨਹੀਂ। ਡੋਗਰ ਨੇ ਖੁਸ਼ੀ ਤੇ ਉਤਸ਼ਾਹ ਨਾਲ ਘਰ ਵਾਲੀ ਨੂੰ ਕਿਹਾ।

"ਐਥੋਂ ਬੋਤਲ ਦੇ ਜਾ ਨੀ ਜਿਹੜੀ ਬਰੇਤੀ ਵਿਚ ਦੱਬੀ ਸੀ, ਠੰਢੀ ਹੋ ਗਈ ਹੋਣੀ ਏਂ। ਨਾਲੇ ਨਮਕੀਨ ਲੈ ਆਈਂ। ਅਸੀਂ ਅੰਦਰ ਸਵਾਤ ਵਿਚ ਹੀ ਬੈਠਦੇ ਹਾਂ। ਸੇਵਾ ਕਰੀਏ ਬਾਈ ਦੀ।"

ਕਿਸ਼ਨਾ ਕਹਿੰਦਾ "ਬਾਈ ਡੋਗਰਾ ਬਹੁਤੀ ਖੇਚਲ ਕਰਦਾ ਏਂ।"

"ਖੇਚਲ ਕਾਹਦੀ ਬਾਈ ਓਏ। ਤੇਰੀਆਂ ਜੁੱਤੀਆਂ ਤੇਰਾ ਈ ਸਿਰ।" ਡੋਗਰ ਨੇ ਕਿਹਾ।

ਕਿਸ਼ਨ ਕਹਿੰਦਾ, "ਬੜੀ ਘਟੀਆ ਉਦਾਹਰਣ ਦਿੱਤੀ ਏ ਬਾਈ ਓਏ। ਮੈਨੂੰ ਜਾਣ ਦੇ।"

"ਆਹਾ ਰੋਟੀ ਛੇਤੀ ਪਾ ਲਿਆਈਂ, ਕਾਹਲੀ ਏ ਬਾਈ ਨੂੰ ਜਾਣ ਦੀ।"

"ਹਾਹੋ ਬਾਈ ਕਿਸ਼ਨਿਆਂ ਤੁਸੀਂ ਵੀ ਦਾਰੂ ਸਿੱਕਾ ਛੇਤੀ ਮੁਕਾ ਲਓ। ਪੁਲਿਸ ਅੱਜ ਕੱਲ੍ਹ ਏਸ ਪਿੰਡ ਬਹੁਤੇ ਈ ਚੱਕਰ ਮਾਰਦੀ ਏ। ਕੱਲ੍ਹ ਤਾਂ ਅੱਲਾ ਦੇ ਜਾਣਾ ਸਿੱਧਾ ਘਰੇ ਈ ਆ ਗਿਆ ਸੀ।" ਡੋਗਰੀ ਨੇ ਕਿਸ਼ਨੇ ਨੂੰ ਰਮਜ਼ ਦਿੱਤੀ।

"ਨੀ ਫੇਰ ਆਪਣਾ ਕੀ ਲੈ ਗਿਆ। ਚਾਹ ਪਾਣੀ ਪੀ ਕੇ ਚਲਾ ਗਿਆ।"

"ਪਰ ਆਪਣੇ ਵਰਗਿਆਂ ਦੇ ਘਰ ਪੁਲਿਸ ਦਾ ਆਣਾ ਜਾਣਾ ਕੋਈ ਚੰਗੀ ਗੱਲ ਨਹੀਂ।" ਪੁਲਿਸ ਦੀ ਦੋਸਤੀ ਤੇ ਦੁਸ਼ਮਨੀ ਦੋਨੋਂ ਮਾੜੀਆਂ।"

"ਭਾਬੀ ਠੀਕ ਕਹਿੰਦੀ ਏ ਡੋਗਰਾ। ਮੈਂ ਹੁਣ ਜਾਣਾ। ਬਾਕੀ ਹਿਸਾਬ ਕਿਤਾਬ ਫੇਰ ਕਿਸੇ ਦਿਨ ਸਹੀ।"

"ਚੰਗਾ ਨੀ, ਪਾ ਲਿਆ ਰੋਟੀ। ਬਾਈ ਤਾਂ ਔਂ ਡਰੀ ਜਾਂਦਾ ਏ ਮੇ। ਜਿਵੇਂ ਠਾਣੇ 'ਚ ਬੈਠਾ ਹੋਵੇ।"

ਕਿਸ਼ਨਾ ਉਠਦਾ ਉਠਦਾ, "ਯਾਰ ਮੈਨੂੰ ਤੂੰ ਜਾਣ ਦੇ, ਅੱਜ ਪਤਾ ਨੀ ਮੇਰਾ ਦਿਮਾਗ ਠੀਕ ਨਹੀਂ ਪਤਾ ਨੀ ਮੇਰੀ ਸੋਚ ਜਵਾਬ ਦੇਈ ਜਾਂਦੀ ਏ।"

"ਡੋਗਰ ਕਹਿੰਦਾ ਬਾਈ ਤੂੰ ਇਕ ਪੈੱਗ ਹੋਰ ਪੀ ਤੇ ਫੇਰ ਰੋਟੀ ਖਾ ਕੇ ਰੁਪੇ ਲੈ ਕੇ ਚਲਿਆ ਜਾਈਂ, ਆਹਾ ਰੁਪਿਆਂ ਦੀ ਬਾਂਸਲੀ ਤੇਰੇ ਕੋਲ ਈ ਪਈ ਏ।" ਤੇ ਨਾਲੇ ਪੈੱਗ ਵਿਚ ਬੇਹੋਸ਼ੀ ਦੀ ਦਵਾਈ ਮਿਲਾ ਦਿੱਤੀ ਤੇ ਕਿਸ਼ਨਾ ਪੀਂਦਿਆਂ ਹੀ ਬੇਹੋਸ਼ ਹੋ ਗਿਆ। ਡੋਗਰ ਖੁਸ਼ੀ ਵਿਚ ਉਠਿਆ ਤੇ ਆਪਣੇ ਆਪ 'ਚ ਕਹਿਣ ਲੱਗਿਆ, ਡੋਗਰ ਜੋ ਦਿਲ ਵਿਚ ਧਾਰ ਲੈਂਦਾ ਹੈ ਕਰ ਕੇ ਛੱਡਦਾ ਹੈ। ਜਦੋਂ ਡੋਗਰੀ ਨੇ ਡੋਗਰ ਨੂੰ ਬੋਲਦਾ ਸੁਣਿਆ ਤਾਂ ਸਮਝ ਗਈ ਕਿ ਹੁਣ ਇਹ ਪੁਲਿਸ ਬੁਲਾ ਕੇ ਲਿਆਊਗਾ ਜਿਸ ਨਾਲ ਪਹਿਲਾਂ ਹੀ ਸਾਈਆਂ ਵਧਾਈਆਂ ਲਾਈਆਂ ਹੋਈਆਂ ਸਨ। ਡੋਗਰੀ ਝਟਪਟ ਆ ਕੇ ਡੋਗਰ ਦਾ ਰਾਹ ਰੋਕ ਕੇ ਬੂਹੇ 'ਚ ਖੜ੍ਹ ਗਈ, ਤੇ ਕਹਿਣ ਲੱਗੀ।

"ਕਿਉਂ ਪੱਗਾਂ ਵਟਾ ਕੇ ਧਰਮ ਦਾ ਭਾਈ ਬਣਾ ਕੇ ਧਰਮ ਦੇ ਭਾਈ ਨੂੰ ਦਗਾ ਦੇ ਕੇ ਆਪਣੇ ਆਪ ਨੂੰ ਕਲੰਕ ਲਾਉਣ ਲੱਗਿਆਂ ਏਂ। ਮੋੜ ਲੈ ਲਾਲਚੀ ਮਨ ਨੂੰ ਤੇ ਨਾ ਕਰ ਇਹ ਪਾਪ।" ਡੋਗਰੀ ਨੇ ਬਥੇਰੇ ਵਾਸਤੇ ਪਾਏ। ਚੁੰਨੀ ਵੀ ਪੈਰਾਂ ਵਿਚ ਲਾਹ ਕੇ ਧਰੀ ਪਰ ਡੋਗਰ ਨੇ ਇਕ ਨਾ ਸੁਣੀ ਕਹਿੰਦਾ "ਨੀ ਮਸਾਂ ਮਸਾਂ ਤਾਂ ਲੱਛਮੀ ਮਾਂ ਦਿਆਲ ਹੋਈ ਏ।" ਡੋਗਰੀ ਕਹਿੰਦੀ, ਵੇ ਲੱਛਮੀ ਮਾਂ ਦਾ ਤਾਂ ਓਦੋਂ ਪਤਾ ਲੱਗੂ

ਜਦੋਂ ਇਹਦੇ ਭਰਾਵਾਂ ਨੂੰ ਪਤਾ ਲੱਗੂ। ਇਹ ਕੋਈ ਲੰਡਾ ਚਿੜਾ ਨੀ ਜੋ ਗੱਲ ਆਈ ਗਈ ਹੋਜੂਗੀ। ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨੀ ਬਿਗੜਿਆ। ਪੁਲਿਸ ਲਿਆਉਣ ਦੀ ਥਾਂ ਇਹਨੂੰ ਹੋਸ਼ ਵਿਚ ਲਿਆਕੇ ਸਹੀ ਸਲਾਮਤ ਘਰੋਂ ਤੋਰ ਦੇ।"

"ਡੋਗਰ ਕਹਿੰਦਾ ਕਿਉਂ ਕਮਲ ਕੁੱਟਦੀ ਏਂ, ਕੀਹਨੂੰ ਪਤਾ ਲੱਗਣਾ ਏਂ। ਕਹਿ ਦਿਆਂਗੇ ਕਿਸੇ ਪੁਲਿਸ ਦੇ ਮੁਖਬਰ ਨੇ ਮੁਖਬਰੀ ਕਰਤੀ ਹੋਊ ਤੇ ਪੁਲਿਸ ਫੜ ਕੇ ਲੈ ਗਈ।"

"ਵੇ ਕਦੇ ਸਚਾਈ ਵੀ ਛੁਪੀ ਏ। ਸਚਾਈ ਤਾਂ ਸੱਤ ਪੱਤਣ ਪਾੜ ਕੇ ਬਾਹਰ ਆ ਜਾਂਦੀ ਏ। ਇਕ ਮੇਰਾ ਜੁਆਕ ਏ ਜੱਟਾਂ ਨਾਲ ਦੁਸ਼ਮਣੀ ਪੈ ਗਈ ਤਾਂ ਰੁਲ ਕੇ ਮਰਜਾਂਗੇ। ਠਾਣੇ ਵਾਲਿਆਂ ਨੂੰ ਤਾਂ ਜਿਹੜੀਆਂ ਫੀਤੀਆਂ ਲੱਗਣੀਆਂ ਏ ਲੱਗ ਹੀ ਜਾਣੀਆਂ ਏਂ।"

"ਨੀ ਤੂੰ ਪਰੇ ਹੋ ਕਿਉਂ ਜ਼ਨਾਨੀਆਂ ਵਾਲੇ ਚੱਚਰ ਕਰੀ ਜਾਨੀ ਹੈਂਅ, ਕੁਝ ਨੀ ਹੁੰਦਾ। ਠਾਣੇਦਾਰ ਕਹਿੰਦਾ ਤਾਂ ਸੀ ਬੂਹੇ ਮੂਹਰੇ ਪੁਲਿਸ ਚੌਕੀ ਖੁਲ੍ਹਵਾਦੂੰਗਾ।"

"ਵੇ ਮੈਂ ਏਸ ਲੁੱਟ ਦੇ ਮਾਲ ਦੀਆਂ ਚੋਪੜੀਆਂ ਖਾਣ ਨਾਲੋਂ ਧਰਮ ਦੀ ਰੁੱਖੀ ਮਿੱਸੀ ਅੱਧੀ ਰੋਟੀ ਖਾ ਕੇ ਵੀ ਖੁਸ਼ ਰਹੂੰ ਪਰ ਇਹ ਕੰਮ ਨਾ ਕਰ ਤੂੰ। ਡੋਗਰੀ ਨੇ ਫੇਰ ਤਰਲਾ ਕੀਤਾ।

ਡੋਗਰ ਡੋਗਰੀ ਨੂੰ ਧੱਕਾ ਦੇ ਕੇ ਸੁੱਟ ਗਿਆ ਤੇ ਬੂਹਾ ਖੋਲ੍ਹ ਕੇ ਪੁਲਿਸ ਵੱਲ ਚਲਿਆ ਗਿਆ ਜਿੱਥੇ ਠਾਣੇਦਾਰ ਨੂੰ ਆ ਕੇ ਬੈਠਣ ਲਈ ਕਹਿ ਗਿਆ ਸੀ। ਡੋਗਰ ਦੇ ਜਾਣ ਪਿਛੋਂ ਡੋਗਰੀ ਨੇ ਅੰਦਰੋਂ ਲਾਇਆ ਕੁੰਡਾ ਤੇ ਲੱਗੀ ਕਿਸ਼ਨੇ ਨੂੰ ਹੋਸ਼ ਵਿੱਚ ਲਿਆਉਣ ਦੇ ਹੀਲੇ ਵਸੀਲੇ ਕਰਨ। ਜਦੋਂ ਡੋਗਰੀ ਨੇ ਪਾਣੀ ਦੀ ਬਾਲਟੀ ਕਿਸ਼ਨੇ ਦੇ ਮੂੰਹ ਤੇ ਸੁੱਟੀ ਤਾਂ ਕਿਸ਼ਨੇ ਨੂੰ ਕੁਝ ਹੋਸ਼ ਆਈ ਤੇ ਕਹਿੰਦਾ।

"ਬਾਈ ਆਹਾ ਬਿਨਾ ਬਦਲਾਂ ਦੇ ਮੀਂਹ ਕਿਥੋਂ ਆ ਗਿਆ।"

"ਬਾਈ ਕਿਸਨਿਆਂ ਇਹ ਤਾਂ ਤੈਨੂੰ ਹੋਸ਼ ਵਿਚ ਲਿਆਉਣ ਲਈ ਮੈਂ ਤੇਰੇ ਤੇ ਪਾਣੀ ਸੁੱਟਿਆ ਏ।" ਡੋਗਰੀ ਨੇ ਕਿਹਾ।

"ਤੇ ਡੋਗਰ।" ਕਿਸ਼ਨੇ ਨੇ ਕਿਹਾ:

"ਬਾਈ ਪਿੰਡ 'ਚ ਪੁਲਿਸ ਆਈ ਹੋਈ ਏ ਉਹਨੂੰ ਵੀ ਕੋਈ ਬੁਲਾ ਕੇ ਲੈ ਗਿਆ। ਤੂੰ ਕੋਠੇ ਉਤੋਂ ਦੀ ਛੇਤੀ ਦੇ ਕੇ ਨਿਕਲ ਜਾਹ।"'

ਡੋਗਰੀ ਨੇ ਕਿਸ਼ਨੇ ਨੂੰ ਸਹਾਰਾ ਦੇ ਕੇ ਕੋਠੇ ਚੜ੍ਹਾਇਆ ਤਾਂ ਗੋਲੀਆਂ ਤਖਤਿਆਂ ਵਿਚ ਵੱਜੀਆਂ ਤੇ ਕਿਸ਼ਨੇ ਦਾ ਨਸ਼ਾ ਸਾਰਾ ਛੂ ਮੰਤਰ ਹੋ ਗਿਆ।

ਡੋਗਰੀ ਕਹਿੰਦੀ "ਬਾਈ ਆਹਾ ਨਾਲ ਵਾਲੀ ਗਲੀ ਸਾਰੀ 5-6 ਫੁੱਟ ਚੌੜੀ ਏ ਜਵਾਕ ਵੀ ਛਾਲ ਮਾਰ ਕੇ ਟੱਪ ਜਾਂਦੇ ਐ। ਤੂੰ ਵੀ ਗਲੀ ਟੱਪ ਕੇ ਕੋਠੇ ਕੋਠੇ ਫਿਰਨੀ ਉੱਤਰ ਕੇ ਚਲਿਆ ਜਾਵੀਂ। ਰੱਬ ਰਾਖਾ।"

ਕਿਸ਼ਨਾ ਸੋਚੇ ਵੀ ਇਹ ਤਾਂ ਸਾਰੀ ਚਾਲ ਕੁੱਤੇ ਡੋਗਰ ਦੀਓ ਲੱਗਦੀ ਏ। ਕੋਈ ਨੀ ਏਥੋਂ ਨਿਕਲ ਜਾਵਾਂ ਫੇਰ ਤੈਨੂੰ ਵੀ ਸਵਾਦ ਚਖਾਵਾਂਗੇ ਲੁੱਟ ਦਾ ਮਾਲ ਖਾਣ ਦਾ ਤੇ ਮੁਖਬਰੀ ਕਰਨ ਦਾ। ਠਾਣੇਦਾਰ ਨੇ ਸ਼ਾਇਦ ਡੋਗਰੀ ਦੀ ਛਾਲ ਮਾਰ ਕੇ ਗਲੀ ਟੱਪਣ ਦੀ ਗੱਲ ਸੁਣ ਲਈ ਸੀ। ਉਹ ਝੱਟ ਘੋੜੇ ਤੇ ਖੜ੍ਹਾ ਹੋ ਕੇ ਕੋਠੇ ਤੇ ਚੜ੍ਹ ਗਿਆ। ਹਨੇਰੀ ਰਾਤ ਹੋਣ ਕਰਕੇ ਤੇ ਨਸ਼ਈ ਹੋਣ ਕਰਕੇ ਕੁਸ਼ ਠੀਕ ਤਰ੍ਹਾਂ ਨਹੀਂ ਸੀ ਦਿਸਦਾ। ਜਦੋਂ ਕਿਸ਼ਨੇ ਛਾਲ ਮਾਰੀ ਤਾਂ ਛੱਤ ਤੇ ਖੜ੍ਹੇ ਠਾਣੇਦਾਰ ਵਿਚ ਵੱਜਣ ਕਰਕੇ ਗਲੀ ਵਿਚ ਡਿੱਗ ਪਿਆ। ਗਲੀ ਵਿਚ ਪੁਲਿਸ ਵਾਲੇ ਖੜ੍ਹੇ ਹੀ ਸਨ ਤੇ ਠਾਣੇਦਾਰ ਵੀ ਝੱਟ ਗਲੀ ਵਿਚ ਉਤਰ ਗਿਆ ਤੇ ਸਭ ਨੇ ਰਲ ਕੇ ਮੁਸ਼ਕਾਂ ਕੱਸ ਦਿੱਤੀਆਂ।

ਡੋਗਰ ਵੀ ਇਕ ਪਾਸੇ ਕੰਧ ਨਾਲ ਲੱਗਿਆ ਨੀਵੀਂ ਪਾਈ ਖੜ੍ਹਾ ਸੀ। ਕਿਸ਼ਨੇ ਨੇ ਜਾਂਦੇ ਜਾਂਦੇ ਨੇ ਉਸ ਨੂੰ ਨਫਰਤ ਦੀ ਢੁੱਡ ਮਾਰ ਕੇ ਸੁੱਟ ਦਿੱਤਾ ਤੇ ਡਿੱਗੇ ਪਏ ਤੇ ਠੇਡਾ ਮਾਰ ਕੇ ਉੱਤੇ ਥੁੱਕ ਦਿੱਤਾ। "ਹਰਾਮਜ਼ਾਦਿਆ ਟੋਡੇਆ ਤੂੰ ਪੱਗਵਟ ਭਰਾ ਦੀ ਰਸਮ ਤੇ ਇਹੋ ਜਾ ਕਲੰਕ ਲਾ ਦਿੱਤਾ ਕਿ ਕੋਈ ਪੱਗਾਂ ਵਟਾਉਣ ਵੇਲੇ ਹਜ਼ਾਰ ਵਾਰ ਸੋਚੂਗਾ।"

"ਬਾਈ ਮੇਰੇ ਤੇ ਤਾਂ ਵਾਧੂ ਦਾ ਸ਼ੱਕ ਕਰਦਾ ਏਂ। ਪਿੰਡ ਦੀ ਤਲਾਸ਼ੀ ਵਿਚ ਮੇਰੇ ਘਰ ਦੀ ਵੀ ਤਲਾਸ਼ੀ ਹੋ ਗਈ। ਇਸ ਵਿਚ ਮੇਰਾ ਕੀ ਕਸੂਰ ਏ ਬਾਈ ਕਿਸ਼ਨਿਆਂ।"

"ਖਬਰਦਾਰ ਜੇ ਆਪਣੀ ਗੰਦੀ ਜ਼ੁਬਾਨ ਵਿੱਚੋਂ ਮੇਰਾ ਨਾਉਂ ਲਿਆ ਤੇ ਮੈਨੂੰ ਬਾਈ ਕਿਹਾ।"

ਠਾਣੇਦਾਰ ਨੇ ਕਿਸ਼ਨੇ ਦੇ ਡੰਡਾ ਮਾਰਿਆ ਤੇ ਕਿਹਾ "ਅਜੇ ਵਿਉ ਗਈ ਨੀ ਤੇਰੀ।"

ਕਿਸ਼ਨਾ ਕਹਿੰਦਾ, "ਡੋਗਰਾ ਸੌਂਹ ਮਹਾਰਾਜ ਦੀ ਬਾਹਰ ਆ ਜਾਣ ਦੇ, ਏਸੇ ਗਲੀ ਦੀ ਮਿੱਟੀ ਵਿਚ ਤੇਰੀ ਚਰਬੀ ਗੁੰਨ ਦੇਣੀ ਐ, ਤੇ ਤੇਰੇ ਲਹੂ ਨਾਲ ਗਲੀ ਦੇ ਰੋੜੇ ਧੋ ਦੇਣੇ ਐ।"

ਠਾਣੇਦਾਰ ਨੇ ਫੇਰ ਡੰਡਾ ਮਾਰਿਆ ਤੇ ਕਿਹਾ, "ਜੇ ਬਾਹਰ ਆਏਂਗਾ ਤਾਂ ਨਾ।"

ਤੇਰੀ ਯਾਰੀ ਨੇ ਵਫਾ ਨੀ ਕੀਤੀ
ਤੇ ਲੱਗ ਗਈਆਂ ਹੱਥਕੜੀਆਂ।

ਇਕ ਸਿਪਾਹੀ ਨੇ ਰਾਏ ਦਿੰਦਿਆਂ ਕਿਹਾ, "ਜਨਾਬ ਏਸ ਸਾਹਨ ਨੂੰ ਨੱਥ ਪਾ ਤਾਂ ਲਈ ਇਸ ਨੂੰ ਆਪਣੀ ਜੇਲ੍ਹ ਨਾ ਰੱਖਿਓ, ਉਥੋਂ ਤਾਂ ਏਸ ਨੇ ਫੇਰ ਕਿੱਲਾ ਪਟਾ ਜਾਣਾ ਏਂ ਤੇ ਏਸ ਦੇ ਖੁੱਲ੍ਹਾ ਫਿਰਨ ਨਾਲ ਮੇਰੀ ਤਰੱਕੀ ਫੇਰ ਰੁਕ ਜਾਣੀ ਏਂ। ਮਸਾਂ ਨੱਥ ਪਾਈ ਐ ਏਸ ਨੂੰ ਤਾਂ।"

ਕਿਸ਼ਨੇ ਨੇ ਹੱਥਕੜੀ ਵਾਲੇ ਹੱਥਾਂ ਨਾਲ ਈ ਹਜੋਕਾ ਮਾਰ ਕੇ ਸੁੱਟ ਲਿਆ ਤੇ ਫੇਰ ਪੈਰ ਦਾ ਠੁੱਡਾ ਮਾਰਿਆ ਤੇ ਕਿਹਾ "ਮੈਂ ਕਰਾਉਨਾ ਤੇਰੀ ਤਰੱਕੀ ਸਾਲਾ ਟੇਟੂਆ ਜਾ, ਹੋਗੀ ਨਾ ਤਰੱਕੀ! ਸਾਲਾ ਕਦੋਂ ਦਾ ਫੱਟਾਂ ਤੇ ਲੂਣ ਛਿੜਕੀ ਜਾਂਦਾ ਏ।"

ਠਾਣੇਦਾਰ ਨੇ ਟੇਟੂਏ ਨੂੰ ਖੜ੍ਹਾ ਕਰਕੇ ਕਿਸ਼ਨੇ ਦੇ ਫੇਰ ਡੰਡਾ ਮਾਰਿਆ ਤੇ ਕਿਹਾ। "ਸੁੱਥੀ ਮੱਚਗੀ ਪਰ ਵੱਟ ਨੀ ਗਿਆ, ਪਾਓ ਓਏ ਏਥੇ ਈ ਮੂਧਾ ਕੋਈ ਕੀੜਿਆਂ ਵਾਲਾ ਭੌਣ ਵੇਖ ਕੇ। ਕੱਢਾਂ ਵੱਟ ਇਹਦੇ" ਤੇ ਲੱਤ ਵੀ ਮਾਰੀ।

ਟੇਟੂਆ ਕਹਿੰਦਾ, "ਜਨਾਬ ਕਿਉਂ ਗਾਰੇ 'ਚ ਲੱਤਾਂ ਮਾਰਦੇ ਓਂ ਇਹਨੇ ਤਾਂ ਬੰਨ੍ਹੇ ਹੋਏ ਕੁੱਤੇ ਵਾਂਗੂ ਭੌਂਕੀ ਜਾਣਾ ਏਂ।"

ਕਿਸ਼ਨੇ ਨੂੰ ਬੁਢਲਾਢੇ ਦੀ ਜੇਲ੍ਹ ਵਿਚ ਬੰਦ ਕਰਕੇ ਕਿਸ਼ਨੇ ਦੇ ਫੜੇ ਜਾਣ ਦੀ ਉਪਰ ਖ਼ਬਰ ਕਰ ਦਿੱਤੀ। ਤੇ ਇਹ ਵੀ ਕਿਹਾ ਜਨਾਬ ਕੈਦੀ ਬਹੁਤ ਹੀ ਚਲਾਕ ਤੇ ਖੂੰਖ਼ਾਰ ਹੈ। ਏਸ ਲਈ ਸਾਰੀ ਕਾਰਵਾਈ ਏਸੇ ਠਾਣੇ ਵਿਚ ਕਰਕੇ ਕਾਤਲ ਨੂੰ ਕਾਲੇਪਾਣੀ ਪਹੁੰਚਾ ਦਿੱਤਾ ਜਾਵੇ। ਏਸੇ ਤਰ੍ਹਾਂ ਹੀ ਕਾਰਵਾਈ ਕਰਕੇ ਕਿਸ਼ਨੇ ਨੂੰ ਕਾਲੇ ਪਾਣੀ ਦੀ ਸਜ਼ਾ ਸੁਣਾ ਕਾਲੇਪਾਣੀ ਪਹੁੰਚਾ ਦਿੱਤਾ।

ਅਖੇ:- ਬੱਗੀ ਘੋੜੀ ਵੇ ਵਕੀਲਾ ਤੇਨੂੰ
ਤੇ ਮਿੱਤਰਾਂ ਨੂੰ ਕੈਦ ਨਾ ਕਰੀਂ।

ਅਖੇ:- ਯੱਕਾ ਮੁੜਿਆ ਕਚਹਿਰੀਓਂ ਖਾਲੀ
ਤੇ ਮਿੱਤਰਾਂ ਨੂੰ ਕੈਦ ਬੋਲਗੀ।

ਅੰਡੇਮਾਨ ਦੀਪ ਸਮੂਹ ਦੇ ਟਾਪੂ ਜੋ ਬੰਗਾਲ ਦੀ ਖਾੜੀ ਵਿਚ ਹਨ। ਉਹ ਪਹਿਲਾਂ ਕਾਲੇਪਾਣੀ ਕਹਾਉਂਦੇ ਸਨ। ਖਤਰਨਾਕ ਕੈਦੀ ਜਿਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਜਾਂਦੀ ਸੀ ਓਥੇ ਹੀ ਭੇਜਿਆ ਜਾਂਦਾ ਸੀ। ਕਿਉਂਕਿ ਚਾਰੇ ਪਾਸੇ ਸਮੁੰਦਰ ਹੋਣ ਕਰਕੇ ਕੈਦੀ ਸਾਰਾ ਦਿਨ ਖੁੱਲ੍ਹੇ ਰਹਿਣ ਕਰਕੇ ਵੀ ਭੱਜ ਨਹੀਂ ਸਨ ਸਕਦੇ। ਖਾਣ ਵੇਲੇ ਮੈੱਸ ਵਿਚ ਆ ਕੇ ਖਾ ਲੈਂਦੇ ਸਨ ਤੇ ਰਾਤ ਨੂੰ ਆਪਣੀ ਆਪਣੀ ਬੈਰਕ ਵਿਚ ਆਕੇ ਸੌਂ ਜਾਂਦੇ ਸਨ। ਜਦੋਂ ਕਿ ਅੱਜ ਕੱਲ੍ਹ ਤਾਂ ਉਹ ਟਾਪੂ ਸੈਰਗਾਹਾਂ ਤੇ ਪਿਕਨਿਕ ਸਪਾਟ ਬਣ ਚੁੱਕੇ ਹਨ। ਰਹਿਣ ਲਈ ਪੰਜ ਤਾਰਾ ਹੋਟਲ ਖੁੱਲ੍ਹ ਗਏ ਹਨ ਤੇ ਖਰੀਦੋ ਫਰੋਖਤ ਲਈ ਬਜ਼ਾਰ ਤੇ ਸ਼ਾਪਿੰਗ ਸੈਂਟਰ ਖੁੱਲ੍ਹ ਗਏ ਹਨ। ਹਰ ਤਰ੍ਹਾਂ ਦਾ ਵਪਾਰ ਤੇ ਸ਼ਾਇਦ ਸਮਗਲਿੰਗ ਵੀ ਹੁੰਦੀ ਹਵੇਗੀ।

ਅਖੇ:- ਕੋਈ ਸ਼ੇਰ ਜਦੋਂ ਬਝ ਜਾਵੇ
ਅੰਬਰੀਂ ਦਹਾੜ ਗੂੰਜਦੀ।

ਕਿਸ਼ਨੇ ਦੇ ਫੜੇ ਜਾਣ ਦਾ ਪਤਾ ਕਿਸ਼ਨੇ ਦੇ ਗਰੋਹ ਨੂੰ ਵੀ ਲੱਗ ਗਿਆ ਤੇ ਉਹਨਾਂ ਵਿਚੋਂ ਇਕ ਨੇ ਜਾ ਕੇ ਜਿਉਣੇ ਨੂੰ ਵੀ ਸੁਨੇਹਾ ਦੇ ਦਿੱਤਾ ਤੇ ਇਹ ਵੀ ਕਿਹਾ ਸਰਦਾਰ ਦਾ ਪੱਗਵੱਟ ਭਰਾ ਡੋਗਰ ਗੱਦਾਰ ਨਿਕਲਿਆ। ਇਹ ਸਾਰੀ ਕਾਰਸਤਾਨੀ

ਕੁੱਤੇ ਡੋਗਰ ਦੀ ਹੀ ਹੈ। ਜਿਉਣੇ ਤੇ ਛੋਟੇ ਦੀਆਂ ਸੁਣ ਕੇ ਭੁੱਬਾਂ ਨਿੱਕਲ ਗਈਆਂ।

ਮਾਣ ਟੁੱਟਦੇ ਮੌਤ ਚੰਗੀ ਲਗਦੀ
ਵੀਰਾਂ ਦੇ ਵਿਜੋਗ ਬੁਰੇ।

ਦੋਨੋਂ ਇਕ ਦੂਜੇ ਦੇ ਗਲ ਲਗ ਕੇ ਜਿਉਂ ਰੋਏ ਕਿ ਭੁੱਬਾਂ ਚੰਘਿਆੜਾਂ ਵਿਚ ਬਦਲ ਗਈਆਂ। ਜੋ ਡਾਕੂ ਆਇਆ ਸੀ ਉਹਨੇ ਦੋਨਾਂ ਨੂੰ ਅਲੱਗ ਕੀਤਾ। ਜਿਉਣੇ ਦੇ ਮੂੰਹੋਂ ਰੋਂਦੀ ਆਵਾਜ਼ ਵਿਚ ਨਿਕਲਿਆ, ਬਾਈ ਇਹ ਸ਼ਤੀਰਾਂ ਵਰਗੀਆਂ ਬਾਹਾਂ ਕੀ ਹੁਣ ਤੇਰੇ ਗਲੇ ਲੱਗਣ ਨੂੰ ਤਰਸ ਜਾਣਗੀਆਂ। ਛੋਟਿਆ ਬਾਪੂ ਕੋਲ ਗੱਲ ਨਾ ਕਰੀਂ, ਤੂੰ ਅੱਖਾਂ ਪੂੰਝ ਲੈ ਬਾਪੂ ਆਉਣ ਵਾਲਾ ਹੀ ਹੈ, ਮੈਂ ਬਾਈ ਦੇ ਅੱਡੇ ਤੱਕ ਹੋ ਆਵਾਂ। ਛੋਟਾ ਵੀ ਸਮਝ ਗਿਆ ਕਿ ਬਾਪੂ ਨੂੰ ਦੱਸਿਆਂ ਕੁਝ ਪੱਲੇ ਤਾਂ ਪੈਣਾ ਨਹੀਂ ਵਾਧੂ ਦੁਖੀ ਹੀ ਹੋਊਗਾ। ਬੁਢਾਪਾ ਪਹਿਲਾਂ ਹੀ ਰੁਲਿਆ ਪਿਆ ਏ ਬਾਪੂ ਦਾ, ਹੋਰ ਰੁਲ ਜਾਊਗਾ। ਬਾਈ ਜਦੋਂ ਵੱਡੇ ਬਾਈ ਨੇ ਅਹਿਮਦ ਡੋਗਰ ਦਾ ਨਾਉਂ ਲਿਆ ਸੀ, ਮੇਰੀ ਤਾਂ ਉਹਦੇ ਨਾਉਂ ਤੇ ਈ ਖੱਬੀ ਅੱਖ ਫਰਕ ਗਈ ਸੀ। ਮੈਂ ਕਿਹਾ ਵੀ ਸੀ ਪਰ ਵੱਡੇ ਬਾਈ ਨੇ ਇਹ ਕਹਿਕੇ ਮੇਰੀ ਗੱਲ ਤੇ ਮਿੱਟੀ ਪਾ ਦਿੱਤੀ ਸੀ ਕਿ ਪੱਗਵੱਟ ਭਰਾ ਵੀ ਭਰਾਵਾਂ ਵਰਗੇ ਹੀ ਹੁੰਦੇ ਹਨ। ਵੇਖ ਲਿਆ ਸਵਾਦ ਸਾਲੇ ਟੌਡੇ ਦਾ, ਬਾਈ ਨੂੰ ਫੜਵਾ ਦਿੱਤਾ।

ਭਾਈਆਂ ਵਰਗਾ ਨਾ ਹੋਰ ਸਹਾਰਾ
ਰੁੱਸਿਆ ਸ਼ਰੀਕ ਬਣਦਾ।

ਕੋਈ ਨੀ ਛੋਟਿਆ ਡੋਗਰ ਵੀ ਵੇਖੂਗਾ ਹੁਣ ਪੰਜੀ ਦਾ ਭੌਣ ਜੇ ਇਹ ਗੱਲ ਸੱਚੀ ਹੋਈ ਤਾਂ, ਚੰਗਾ ਫੇਰ ਮੈਂ ਚੱਲਿਆਂ ਬਾਈ ਦੇ ਅੱਡੇ ਤੱਕ। ਜਿਉਣੇ ਨੇ ਘੋੜਾ ਖੋਲਿਆ ਬਿਨਾਂ ਕਾਠੀਓਂ ਹੀ ਸਵਾਰ ਹੋ ਕੇ ਮਾਰੀ ਅੱਡੀ, ਘੋੜਾ ਤਾਂ ਸਰਪੱਟ ਅੱਡੇ ਵੱਲ ਨੂੰ ਭੱਜ ਪਿਆ, ਜਿਵੇਂ ਰਾਹ ਦਾ ਜਾਣੂ ਹੋਵੇ। ਤੇ ਬੰਨੇ ਵਿਚ ਪਹੁੰਚ ਗਿਆ।

ਜਿਉਣੇ ਨੇ ਸਾਰੇ ਜ਼ੋਰ ਨਾਲ ਚਤਰੇ ਨੂੰ ਆਵਾਜ਼ ਮਾਰੀ। ਚਤਰੇ ਦੇ ਨਾਲ ਨਾਲ ਹੋਰ ਡਾਕੂ ਵੀ ਘੋਰਨਿਆਂ ਵਿਚੋਂ ਐਂ ਬਾਹਰ ਆ ਗਏ ਜਿਵੇਂ ਫੌਜੀ ਮੋਰਚਿਆਂ ਵਿਚੋਂ ਬਾਹਰ ਆਉਂਦੇ ਹਨ।

ਚਤਰਾ ਕਹਿੰਦਾ "ਛੋਟਿਆ ਸਰਦਾਰਾ ਤੁਸੀਂ ਏਥੇ, ਖੈਰ ਤਾਂ ਹੈ।"

"ਖੈਰਾਂ ਕਿੱਥੇ ਚਤਰਿਆ, ਤੈਨੂੰ ਨੀ ਪਤਾ ਬਾਈ ਨੂੰ ਪੁਲਿਸ ਫੜ ਕੇ ਲੈ ਗਈ।"

"ਪਰ ਸਰਦਾਰ ਤਾਂ ਡੋਗਰ ਵੱਲ ਗਿਆ ਹੋਇਆ ਸੀ।"

"ਓਏ ਓਸੇ ਦੀ ਭੈਣ ਚੁੱਕੀ ਗਈ ਫੇਰਿਆਂ ਤੋਂ, ਹਰਾਮਜ਼ਾਦੇ ਡੂਮ ਨੇ ਬਾਈ ਨੂੰ ਘਰੇ ਬੁਲਾ ਕੇ ਮੁਖਬਰੀ ਕਰਤੀ ਠਾਣੇ ਵਾਲਿਆਂ ਨੂੰ ਤੇ ਘਰੋਂ ਈ ਫੜਵਾ ਦਿੱਤਾ ਏ।"

ਤਾਂ ਚਤਰਾ ਗੁੱਸੇ ਵਿਚ ਗਰਜਿਆ। "ਤੇਰੀ ਓਏ ਭੈਣ ਨੂੰ ਚੱਕ ਲਿਆਈਏ

ਤੇ ਨਾਲ ਡੋਗਰ ਬਣਾਉਣ ਵਾਲੇ ਦੀ ਧੀ ਦੇ.....। ਚੱਲੋ ਓਏ ਸਾਰੇ ਤਿਆਰ ਹੋਜੋ, ਜੇ ਡੋਗਰ ਦੀ ਇੱਟ ਨਾਲ ਇੱਟ ਨਾ ਖੜਕਾਈ ਤਾਂ ਸਵਾਦ ਕੀ ਆਊ।"

"ਤੇ ਕੀ ਸਰਦਾਰ ਬਿਨਾਂ ਆਪਣਾ ਜੀਣ ਦਾ ਲਾਭ। ਚਲੋ ਛੋਟੇ ਸਰਦਾਰ ਜੀ!"

"ਸਰਦਾਰਾ ਪਹਿਲਾਂ ਪਤਾ ਕਰੀਏ ਸਰਦਾਰ ਕਿਹੜੇ ਠਾਣੇ ਵਿਚ ਏ। ਜੇ ਕਿਸੇ ਠਾਣੇ ਵਿਚ ਹੀ ਹੋਇਆ ਤਾਂ ਸਮਝਲੋ ਸਾਡੇ ਕੋਲ ਹੀ ਹੈ।"

"ਚਤਰਿਆ ਪਹਿਲਾਂ ਡਸਕੇ ਈ ਚਲਦੇ ਆਂ ਸਾਰੀ ਗੱਲ ਦਾ ਠੀਕ ਪਤਾ ਤਾਂ ਲੱਗੇ ਕਿ ਧਰਮ ਦਾ ਭਰਾ ਬਣ ਕੇ ਪਿੱਠ ਵਿਚ ਕਿਉਂ ਵਾਰ ਕੀਤਾ। ਪਿੰਡ ਵਿਚ ਕੋਈ ਬਾਈ ਤੋਂ ਨਾ ਗਲਤੀ ਹੋ ਗਈ ਹੋਵੇ। ਵੱਡਾ ਸਰਦਾਰ ਗਲਤੀ ਕਰ ਹੀ ਨਹੀਂ ਸਕਦੇ। ਬਾਕੀ ਚਲੋ ਇਸ ਗੱਲ ਦਾ ਵੀ ਡਸਕੇ ਤੋਂ ਈ ਪਤਾ ਲੱਗੂ।" ਦੋਨੋਂ ਘੋੜੇ ਡਸਕੇ ਵੱਲ ਨੂੰ ਹੋ ਗਏ। ਡਸਕੇ ਦੇ ਬਾਹਰਵਾਰ ਇਕ ਜ਼ਨਾਨੀ ਰੂੜੀ ਤੇ ਕੂੜਾ ਸੁੱਟ ਕੇ ਮੁੜਨ ਲੱਗੀ ਤਾਂ ਜਿਉਣੇ ਨੇ ਕਿਹਾ।

"ਭਾਈ ਤੂੰ ਏਸੇ ਪਿੰਡ ਦੀ ਐਂ?"

"ਹਾਂ ਭਾਈ ਮੈਂ ਤਾਂ ਏਸੇ ਪਿੰਡ ਦੀ ਆਂ, ਤੁਸੀਂ ਕੀਹਦੇ ਜਾਣਾ ਏਂ?" ਜ਼ਨਾਨੀ ਨੇ ਪੁੱਛਿਆ।

"ਭਾਈ ਏਥੇ ਕੋਈ ਡੋਗਰ ਵੀ ਰਹਿੰਦਾ ਏ?"

"ਆਹੋ ਭਾਈ, ਉਹ ਏਸੇ ਪਿੰਡ ਮਰਦਾ ਏ ਡੂਮੜਾ।"

"ਤੇ ਉਸ ਦਾ ਪੱਗਵੱਟ ਭਰਾ ਕਿਸ਼ਨਾ ਵੀ ਸੀ।"

"ਆਹੋ ਭਾਈ, ਪਰ ਸੁਣਿਆ ਕਿ ਉਹਨੂੰ ਤਾਂ ਕਾਲੇਪਾਣੀ ਦੀ ਸਜ਼ਾ ਹੋ ਗਈ ਏ।"

"ਭਾਈ ਕਿਸ਼ਨੇ ਨੇ ਪਿੰਡ ਵਿਚ ਜਾਂ ਡੋਗਰ ਦੇ ਘਰੇ ਕਦੇ ਕੋਈ ਬੁਰੀ ਨਜ਼ਰ ਕੀਤੀ ਹੋਵੇ।"

"ਨਾ ਵੇ ਭਾਈ ਕਿਹੋ ਜੇਹੀਆਂ ਗੱਲਾਂ ਕਰਦਾ ਏਂ ਤੂੰ। ਕਿਸ਼ਨਾ ਤਾਂ ਸੁੱਖ ਨਾਲ ਸਾਰੇ ਪਿੰਡ ਦੀਆਂ ਧੀਆਂ ਭੈਣਾਂ, ਬਹੂ ਬੇਟੀਆਂ ਦੀਆਂ ਇੱਜ਼ਤ ਦਾ ਪੜਦਾ ਸੀ। ਜੇ ਕੋਈ ਮੁਸਟੰਡਾ ਕਿਸੇ ਨੂੰਹ ਧੀ ਨੂੰ ਰਾਹ 'ਚ ਘੇਰ ਲੈਂਦਾ, ਉਹ ਤਾਂ ਝੱਟ ਕਹਿ ਦਿੰਦੀ ਸੀ, ਮੈਂ ਤਾਂ ਕਿਸ਼ਨੇ ਦੀ ਭੈਣ ਆਂ। ਤੇਰੀ ਲੋਥ ਨੂੰ ਕਾਵਾਂ ਕੁੱਤਿਆਂ ਨੇ ਨੀ ਖਾਣਾ।"

"ਫੇਰ ਭਾਈ ਸੁਣਿਆ ਏਂ ਕਿ ਡੋਗਰ ਨੇ ਪੁਲਿਸ ਦੀ ਮੁਖਬਰੀ ਕਰਕੇ ਘਰੋਂ ਹੀ ਫੜਾਤਾ। ਇਹੋ ਜੀ ਕੀ ਗੱਲ ਸੀ ਕਿ ਪੱਗਵਟ ਭਰਾ ਨੂੰ ਫੜਾਤਾ।"

"ਵੇ ਭਾਈ ਕਿਸ਼ਨਾ ਡਾਕੂ ਸੀਗਾ ਨਾ! ਕੋਈ ਵੱਡਾ ਡਾਕਾ ਮਾਰਿਆ ਹੋਣਾ ਏਂ, ਬਹੁਤਾ ਟੂਮ ਛੱਲਾ ਰੁਪਿਆ ਪੈਸਾ ਵੇਖ ਕੇ ਮਰਾਸੀ ਦੀ ਨੀਤ ਫਿੱਟਗੀ ਹੋਣੀ ਏਂ, ਤੇ

ਉਤੋਂ ਪੁਲਿਸ ਦੇ ਇਨਾਮ ਦਾ ਲਾਲਚ ਬਸ ਫੜਵਾਤਾ ਹੋਣਾ ਏਂ ਤੇ ਪੁਚਾਤਾ ਕਾਲੇ ਪਾਣੀ।"

ਜਿਉਣਾ ਕਹਿੰਦਾ "ਕਾਲੇ ਪਾਣੀ।"

"ਤੇ ਹੋਰ ਭਾਈ ਉਹ ਤਾਂ ਉਮਰ ਕੈਦ ਕਰਕੇ ਕਾਲੇਪਾਣੀ ਭੇਜਤਾ, ਵੇ ਭਾਈ। ਹੁਣ ਮੈਂ ਤਾਂ ਹੋਈ ਤੀਵੀਂ ਮਾਨੀ, ਉਹਦੇ ਪਿੰਡ ਜਾ ਨੀ ਸਕਦੀ ਕਿ ਜੇ ਓਸ ਦਾ ਕੋਈ ਭਰਾ ਹੋਵੇ ਉਹਨੂੰ ਦੱਸ ਆਵਾਂ। ਜੇ ਤੁਸੀਂ ਦੱਸ ਸਕਦੇ ਓਂ ਤਾਂ ਜ਼ਰੂਰ ਦੱਸਿਓ ਕਿ ਏਸ ਟੁੱਟ ਪੈਣੇ ਮਰਾਸੀ ਤੋਂ ਬਦਲਾ ਜ਼ਰੂਰ ਲੈਣ।" ਇਹ ਕਹਿ ਜ਼ਨਾਨੀ ਤਾਂ ਘਰ ਨੂੰ ਮੁੜ ਗਈ।

ਜਿਉਣਾ ਕਹਿੰਦਾ "ਭਾਈ ਅਸੀਂ ਜ਼ਰੂਰ ਜਾਵਾਂਗੇ, ਚੰਗਾ ਰੱਬ ਰਾਖਾ।"

ਲਊਂ ਬਦਲਾ ਡੋਗਰ ਦੇ ਕਰ ਡੱਕਰੇ।

ਪਿੱਠ ਪਿੱਛੇ ਵਾਰ ਕਰਦਾ।

ਬੋਲੀ:- ਯਾਰ ਮਾਰ ਤੂੰ ਕੀਤੀ ਡੋਗਰਾ
ਇਹ ਕੰਮ ਕੀਤਾ ਮਾੜਾ।
ਪੱਗ ਵਟਾ ਕੇ ਕੀਤਾ ਧੋਖਾ
ਜੱਗ ਜਾਣ ਗਿਆ ਸਾਰਾ।
ਇਹ ਦਾਗ਼ ਧੋਊਂ ਤੇਰੇ ਲਹੂ ਨਾਲ
ਕੀਤਾ ਕਸੂਤਾ ਕਾਰਾ।
ਤੇਰੀ ਕਬਰ ਉਤੇ ਵੱਜਣਾ ਨੀ ਹਾਅ ਦਾ ਨਾਅਰਾ।

ਜਿਉਣੇ ਨੇ ਚਤਰੇ ਨੂੰ ਪੁੱਛਿਆ, "ਮੱਲਾ ਘਰ ਜਾਣਦਾ ਏਂ ਓਸ ਟੌਂਡੇ ਦਾ?"

"ਹਾਂ ਸਰਦਾਰਾ ਮੈਂ ਵੀ ਵੱਡੇ ਸਰਦਾਰ ਨਾਲ ਕਈ ਵਾਰੀ ਇਹਦੇ ਘਰ ਆਇਆਂ ਹਾਂ। ਪਰ ਪਿੰਡ ਨਾਲੋਂ ਏਸ ਨੂੰ ਕਿਸੇ ਬਹਾਨੇ ਬਾਹਰ ਬੁਲਾ ਕੇ ਘੇਰੀਏ। ਜੇ ਨਾ ਲੋਟ ਆਇਆ ਤਾਂ ਘਰੋਂ ਕੱਢ ਲਿਆਵਾਂਗੇ। ਹੁਣ ਤਾਂ ਖਾਲੀ ਹੱਥ ਵਾਂਗੂ ਆਂ। ਬਾਕੀ ਉਹਨੇ ਚਾਰ ਪੰਜ ਵੈਲੀ ਵੀ ਨਾਲ ਰੱਖੇ ਹੋਏ ਐ, ਨਾਲੇ ਘਰ ਮੂਹਰੇ ਜ਼ਰੂਰ ਪੁਲਿਸ ਦਾ ਪਹਿਰਾ ਹੋਣਾ ਏਂ। ਗੁੱਸੇ ਨਾਲੋਂ ਅੱਜ ਦਾ ਦਿਨ ਸਬਰ ਦਾ ਘੁੱਟ ਭਰੋ, ਬਾਕੀ ਸਾਨੂੰ ਕੀ ਥੋੜ੍ਹਾ ਗੁੱਸੇ ਐ, ਏਸ ਕਚਲਹੂ ਤੇ। ਸਾਨੂੰ ਤਾਂ ਸਾਰਿਆਂ ਨੂੰ ਯਤੀਮ ਕਰਤਾ ਸਾਲੇ ਸੁੱਲੇ ਨੇ। ਬਸ ਅੱਜ ਦਾ ਦਿਨ ਗੁੱਸੇ ਤੇ ਕਾਬੂ ਪਾਓ ਤੇ ਤੁਸੀਂ ਮਾਤਾ ਨੈਣਾ ਦੇਵੀ ਦੇ ਦਰਸ਼ਨ ਕਰ ਆਓ ਤੇ ਆਉਂਦਿਆਂ ਈ ਇਹਦੇ ਵਾਲਾ ਕੰਡਾ ਖਿਚ ਦੇਣਾ ਏਂ। ਤੇ ਆਓ ਆਪਾਂ ਘਰ ਨੂੰ ਮੁੜੀਏ।"

"ਤੂੰ ਠੀਕ ਕਹਿਨਾ ਏਂ ਚਤਰਿਆ।"

ਦੋਨੋਂ ਵਾਪਸ ਮੁੜੇ ਆ ਰਹੇ ਸਨ ਤਾਂ ਰੋਹੀ ਵਿਚ ਇਕ ਦਸ ਬਾਰਾਂ ਸਾਲ ਦੀ

ਕੁੜੀ ਵਿਆਹੁਲੇ ਕੱਪੜਿਆਂ ਵਿਚ ਭੱਜੀ ਆ ਰਹੀ ਵੇਖੀ ਤਾਂ ਜਿਉਣੇ ਨੇ ਰਾਹ ਰੋਕ ਕੇ ਪੁੱਛਿਆ ਕਿ "ਇਹ ਸ਼ਗਨਾਂ ਦੇ ਜੋੜੇ ਵਿਚ ਘਰੋਂ ਨਿਕਲ ਕੇ ਕਿੱਥੇ ਭੱਜੀ ਜਾਨੀ ਏਂ?"

ਕੁੜੀ ਕਹਿੰਦੀ "ਤੂੰ ਕੀ ਲੈਣਾ ਏਂ। ਰਾਹ ਛੱਡ ਦੇ ਮੇਰਾ, ਤੂੰ ਕਿਹੜਾ ਕਿਸ਼ਨਾ ਏਂ ਕਿ ਮੈਨੂੰ ਬਚਾਲੇਂਗਾ।"

ਜਿਉਣੇ ਨੇ ਕੁੜੀ ਦੇ ਸਿਰ ਤੇ ਹੱਥ ਧਰ ਕੇ ਕਿਹਾ, "ਛੋਟੀਏ ਭੈਣੇ ਤੂੰ ਮੈਨੂੰ ਕਿਸ਼ਨਾ ਈਂ ਸਮਝ, ਮੈਂ ਓਸ ਦਾ ਛੋਟਾ ਭਰਾ ਜਿਉਣਾ ਹਾਂ।"

"ਫੇਰ ਸੁਣ, ਮੈਂ ਤਾਂ ਮਰਨ ਚੱਲੀ ਆਂ।"

"ਪਰ ਕਿਉਂ?"

"ਮੇਰਾ ਪਿਉ ਮੈਨੂੰ ਸੱਤ ਸੌ ਰੁਪਈਏ ਵਿਚ ਇਕ ਬੁੱਢੇ ਤੇ ਦੁਹਾਜੂ ਲੜ ਲਾਈ ਜਾ ਰਿਹਾ ਹੈ, ਮੈਂ ਜਿਉਂ ਕੇ ਕੀ ਕਰਨਾ ਏਂ।"

ਅਖੇ : ਸੁੱਤੀ ਪਈ ਦੇ ਸਰਾਹਣੇ ਰਿਛ ਬੈਨ੍ਹ ਕੇ
ਸੱਤ ਸੌ ਗਿਣਾ ਲਿਆ ਬਾਬਲਾ।

"ਚੰਗਾ ਪਿਓ ਏ, ਇਹਨੂੰ ਅਜੇ ਵਿਆਹ ਦਾ ਕੀ ਪਤਾ ਏ। ਚਤਰਿਆ ਚੱਲ ਪਹਿਲਾਂ ਏਸ ਕੁੜੀ ਦੇ ਪਿੰਡ ਈ ਚੱਲੀਏ।"

ਕੁੜੀ ਦੇ ਪਿੰਡ ਪਹੁੰਚੇ ਤਾਂ ਬੁੱਢਾ ਬਰਾਤ ਲਈ ਬੈਠਾ ਸੀ ਤੇ ਕੁੜੀਆਂ ਦੱਬ ਦੱਬ ਢੋਲਕੀ ਪਿੱਟੀ ਜਾਂਦੀਆਂ ਸਨ।

ਚਿੱਟੀਏ ਕਬੂਤਰੀਏ, ਹੋ ਹੋ, ਚਿੱਟੀਏ ਕਬੂਤਰੀਏ ਹੋ ਹੋ
ਨੀ ਤੂੰ ਮੱਲ ਲਿਆ ਆਲ੍ਹਣਾ ਸਾਰਾ, ਚਿੱਟੀਏ ਕਬੂਤਰੀਏ।

..........

ਬਾਬਲੇ ਨੇ ਵਰ ਟੋਲਿਆ
ਇਕ ਬੁੱਢਾ ਤੇ ਦੁਹਾਜੂ ਵਰ ਮੇਰਾ।

..........

ਬੁੱਢੜਾ ਨਿਹਾਲ ਹੋ ਗਿਆ
ਜਦੋਂ ਲੈਲੀਆਂ ਬੁਢੇ ਨਾਲ ਲਾਵਾਂ।

..........

ਸਾਰਾ ਗਹਿਣਾ ਮਾਪਿਆਂ ਦਾ
ਇਕ ਬੁੱਢੇ ਨੇ ਪਗੀਬੰਦ ਪਾਇਆ।

..........

ਬੁੱਢਾ ਬੇਈਮਾਨ ਹੋ ਗਿਆ
ਸੁੱਤੀ ਪਈ ਦਾ ਪਰੀਬੰਦ ਲਾਹਿਆ।

..........

ਮੱਕੀ ਦੀਆਂ ਰੋਟੀਆਂ ਭਰਿੰਡ ਤੋਰੀਆਂ
ਬੁੱਢੇ ਬੇਈਮਾਨ ਨੇ ਗਲੀ 'ਚ ਰੋਹੜੀਆਂ।

..........

ਕਾਸਨੀ ਦੁਪੱਟਾ ਨੀ ਮੈਂ ਹੁਣੇ ਰੰਗਿਆ
ਬੁੱਢਾ ਆਉਂਦਾ ਵੇਖ ਨੀ ਮੈਂ ਕਿੱਲੀ ਟੰਗਿਆ।

..........

ਪੀਲੀ ਪੀਲੀ ਮਿੱਟੀ ਦੇ ਬਨੇਰੇ ਲਿੱਪਦੀ
ਬੁੱਢਾ ਆਉਂਦਾ ਵੇਖ ਨੀ ਮੈਂ ਦੂਰੋਂ ਪਿੱਟਦੀ।

ਜਿਊਣਾ ਵਿਆਂਹਦੜ ਨੂੰ ਕਹਿਣ ਲੱਗਾ, "ਕਰਾੜਾ ਸ਼ਰਮ ਨੀ ਆਉਂਦੀ ਪੋਤੀ ਹਾਣ ਦੀ ਕੁੜੀ ਨਾਲ ਲਾਵਾਂ ਲੈਣ ਨੂੰ ਫਿਰਦਾ ਏਂ।"

"ਓਏ ਮੈਂ ਸੱਤ ਸੌ ਖਰਚਿਆ ਏ ਟਨ ਟਨ ਕਰਦਾ।"

"ਖਰਚਣ ਨੂੰ ਕੀ ਏਹੇ ਗਊ ਬੱਕਰੀ ਏ।"

ਲਾਲਾ ਕਹਿੰਦਾ, "ਓਏ ਜਦੋਂ ਕੁੜੀ ਦਾ ਪਿਓ ਰਾਜ਼ੀ ਐ ਤਾਂ ਤੈਨੂੰ ਕੀ।"

"ਕੀ ਗੱਲ ਐ ਗਰੀਬਦਾਸਾ?"

"ਜਿਊਣਿਆਂ ਰੂੜੀਆਂ ਦਾ ਕੂੜਾ ਤਾਂ ਰੂੜੀਆਂ ਤੇ ਈ ਸੁਟਿਆ ਜਾਂਦਾ ਏ।"

"ਓਏ ਤੈਨੂੰ ਸ਼ਰਮ ਨੀ ਆਉਂਦੀ ਧੀ ਨੂੰ ਕੂੜਾ ਤੇ ਕੁੜਮਾਂ ਨੂੰ ਰੂੜੀਆਂ ਦੱਸਦਾ ਏਂ, ਓਏ ਕਮਲਿਆ ਧੀਆਂ ਧਿਆਣੀਆਂ ਤਾਂ ਮਾਪਿਆਂ ਦੇ ਘਰੇ ਪਰਾਹੁਣੀਆਂ ਹੁੰਦੀਆਂ ਨੇ ਤੇ ਪਰਾਹੁਣੀਆਂ ਦਾ ਮੁੱਲ ਨੀ ਵੱਟੀਦਾ ਹੁੰਦਾ। ਜੋ ਬਣੇ ਸਰੇ ਕੋਲੋਂ ਸ਼ਗਨ ਦੇ ਕੇ ਵਿਦਾ ਕਰੀਦਾ ਏ।"

ਵਿਆਂਹਦੜ ਕਹਿੰਦਾ, "ਓਏ ਤੁਸੀਂ ਕੁੜੀ ਨੂੰ ਬੇਦੀ 'ਚ ਬਿਠਾ ਕੇ ਲਾਵਾਂ ਕਰਵਾਓ ਇਹ ਕੁੜੀ ਦਾ ਮਾਮਾ ਲਗਦਾ ਐ। ਕੁੱਤਿਆਂ ਦਾ ਕੀ ਐ, ਕੁੱਤੇ ਤਾਂ ਭੌਂਕਦੇ ਈ ਰਹਿੰਦੇ ਨੇ।"

ਜਿਊਣੇ ਦੇ ਗੁੱਸੇ ਦੀ ਹੱਦ ਪਾਰ ਹੋ ਗਈ ਸੀ। ਗੁੱਸੇ ਵਿਚ ਲਾਲੇ ਨੂੰ ਗਿੱਚੀਓਂ ਫੜ ਲਿਆ, ਮੈਂ ਦੁਆਉਨਾਂ ਤੈਨੂੰ ਫੇਰੇ। ਬੇਹੇ ਬੈਂਗਣ ਜਿਨੀਆਂ ਝੁਰੜੀਆਂ ਨੇ ਮੂੰਹ ਤੇ, ਤੇ ਆ ਗਿਆ ਸਿਹਰੇ ਦੀਆਂ ਲੜੀਆਂ ਨਾਲ ਢਕ ਕੇ।" ਗੁੱਸੇ ਵਿਚ ਪਤਾ

ਈ ਨਹੀਂ ਲੱਗਿਆ ਕਦੋਂ ਸਾਹ ਰਗ ਦਬਾ ਦਿੱਤੀ। ਸਾਹ ਰਗ ਬੰਦ ਹੋਣ ਕਰਕੇ ਵਿਆਂਹਦੜ ਤਾਂ ਥਾਂ ਤੇ ਈ ਲੁੜਕ ਗਿਆ ਤੇ ਖੂਨ ਖੂਨ ਦਾ ਰੋਲਾ ਪੈ ਗਿਆ। ਤੇ ਸਭ ਤਿੱਤਰ ਖਿੱਤਰ ਹੋ ਗਏ। ਕੁੜੀ ਨੂੰ ਪਿਉ ਨੇ ਗਲ ਨਾਲ ਲਾ ਲਿਆ। ਜਿਊਣਾ ਔਡ ਸੋਚਾਂ ਵਿਚ ਪੈ ਗਿਆ ਕਿ ਮੈਂ ਇਹ ਤਾਂ ਨਹੀਂ ਸੀ ਸੋਚਿਆ ਕੰਮ ਤਾਂ ਮਾੜਾ ਈ ਹੋ ਗਿਆ।

ਹੁਣ ਤਾਂ ਭਾਵੇਂ ਇਨਸਾਨ ਗਾਜਰ ਮੂਲੀਆਂ ਵਾਂਗੂ ਵੱਢੇ ਜਾ ਰਹੇ ਹਨ। ਪੁੱਛ ਪੜਤਾਲ ਹੋਣ ਦੇ ਬਾਵਜੂਦ ਵੀ ਬਸ ਖਾਨਾਪੂਰੀ ਜੀ ਹੋ ਕੇ ਰਹਿ ਜਾਂਦੀ ਹੈ। ਪਹਿਲਾਂ ਤੇ ਸਾਲ ਛਿਮਾਹੀ ਹੀ ਕੋਈ ਧੀ ਭੈਣ ਦੀਆਂ ਇੱਜ਼ਤਾਂ ਵਾਸਤੇ ਖੂਨ ਹੁੰਦਾ ਸੀ ਤੇ ਜੰਗਲ ਦੀ ਅੱਗ ਵਾਂਗ ਗੱਲ ਚਾਰੇ ਪਾਸੇ ਫੈਲ ਜਾਂਦੀ ਸੀ। ਸੋ ਜਿਊਣਾ ਸੋਚੇ ਜੇ ਘਰ ਗਿਆ ਤਾਂ ਪੁਲਿਸ ਪਹਿਲਾਂ ਈ ਘਰੇ ਬੈਠੀ ਹੋਣੀ ਏਂ ਤੇ ਫੜਿਆ ਜਾਊਂਗਾ ਤੇ ਡੋਗਰ ਕੋਲੋਂ ਬਾਈ ਕਿਸ਼ਨੇ ਦਾ ਬਦਲਾ ਲੈਣਾ ਵਿਚੇ ਰਹਿ ਜਾਊਗਾ। ਹੁਣ ਤਾਂ ਬਾਈ ਵਾਲਿਆਂ ਰਾਹਾਂ ਤੇ ਈ ਚੱਲਣਾ ਪਊਗਾ ਤੇ ਚਤਰੇ ਨੂੰ ਕਹਿੰਦਾ, "ਚਤਰਿਆ ਹੋਣੀ ਤਾਂ ਹੋ ਕੇ ਈ ਰਹਿੰਦੀ ਏ। ਹੁਣ ਤਾਂ ਡੋਗਰ ਤੋਂ ਬਦਲਾ ਲੈਣ ਲਈ ਮੈਨੂੰ ਬਾਈ ਵਾਲਾ ਔਡਾ ਈ ਸੰਭਾਲਣਾ ਪਊਗਾ। ਸੋ ਚੱਲ ਹੁਣ ਔਡੇ ਵੱਲ ਨੂੰ ਈ ਚੱਲੀਏ।" ਦੋਨਾਂ ਨੇ ਘੋੜੇ ਔਡੇ ਵੱਲ ਨੂੰ ਕਰ ਲਏ।

ਨਹੀਂ ਠੱਲਿਆ ਕਿਸੇ ਤੋਂ ਜਾਣਾ
ਜਿਊਣਾ ਜੱਟ ਮੌੜਾਂ ਦਾ।

............

ਪਾਣੀ ਬਦਲੇ ਖੂਨ ਨਾਲ ਬੁਝਦੀ
ਬਦਲੇ ਦੀ ਅੱਗ ਸੱਜਣਾ।

ਬੇਲੇ ਵਿਚ ਪਹੁੰਚ ਕੇ ਫੇਰ ਜਸ਼ਨ ਮਨਾਇਆ ਗਿਆ ਤੇ ਜਿਊਣੇ ਨੂੰ ਖੁਸ਼ੀ ਖੁਸ਼ੀ ਸਭ ਨੇ ਸਰਦਾਰ ਮੰਨ ਲਿਆ ਤੇ ਛੇਤੀ ਹੀ ਜਿਊਣਾ ਵੀ ਇਨਾਮੀ ਡਾਕੂ ਬਣ ਗਿਆ।

ਜਿਉਂਦਾ ਮਰਿਆ ਭਾਲਦਾ ਠਾਣਾ
ਜੱਟ ਤੇ ਇਨਾਮ ਰੱਖਤਾ।

ਜਿਊਣਾ ਅੱਗੇ ਤੇ ਪੁਲਿਸ ਪਿੱਛੇ ਪਿੱਛੇ। ਗੱਲ ਕੀ ਜਿਊਣੇ ਨੇ ਫਰੰਗੀ ਸਰਕਾਰ ਦਾ ਨੱਕ ਵਿਚ ਦਮ ਕਰ ਛੱਡਿਆ ਸੀ। ਡੋਗਰ ਦੇ ਘਰ ਵੱਲ ਜਾਂਦੇ ਤਾਂ ਡੋਗਰ ਦੇ ਘਰ ਮੂਹਰੇ ਵੀ ਜੋ ਸਿਪਾਹੀ ਪਹਿਰਾ ਦਿੰਦੇ ਸੀ ਕਈ ਬਲੀ ਦੇ ਬੱਕਰੇ ਬਣਾ ਦਿੱਤੇ ਗਏ ਸੀ। ਪਰ ਡੋਗਰ ਪਤਾ ਨਹੀਂ ਕਿਹੜੇ ਘੋਰੇ ਵਿਚ ਉਤਰ ਜਾਂਦਾ ਸੀ।

ਗੋਰੀ ਫੌਜ ਦੀ ਘੁਮਾਤੀ ਚੱਕਰੀ
ਮੌੜਾਂ ਦੇ ਜੱਟ ਜਿਊਣੇ ਨੇ।

ਕਿਸ਼ਨੇ ਵਾਂਗੂ ਇਹ ਵੀ ਧੀਆਂ ਭੈਣਾਂ ਦੀ ਬਹੁਤ ਇੱਜ਼ਤ ਕਰਦਾ ਸੀ। ਏਸੇ ਕਰਕੇ ਕੁੜੀਆਂ ਤਾਂ ਗਿੱਧਿਆਂ ਵਿਚ ਜਿਉਣੇ ਦੇ ਨਾਉਂ ਦੀਆਂ ਬੋਲੀਆਂ ਵੀ ਪਾਉਂਦੀਆਂ ਸਨ।

ਰੜਕੇ ਰੜਕੇ ਰੜਕੇ
ਜਿਉਣਾ ਮੌੜ ਹੁਣ ਲੰਘਿਆ
ਉਹਦੀ ਫੌਜ ਲੰਘੀ ਸੀ ਤੜਕੇ।
ਖੂਹ ਤੇ ਚੱਲ ਮਿੱਤਰਾ ਆਊਂਗੀ ਪਟੋਲਾ ਬਣ ਕੇ।

ਵਕਤ ਆਪਣੀ ਰਫਤਾਰ ਚਲਦਾ ਰਿਹਾ ਸੀ ਤੇ ਡੋਗਰ ਕੁਝ ਸੁਸਤ ਪੈ ਗਿਆ ਸੀ ਜਿਵੇਂ ਉਹ ਕਿਸ਼ਨੇ ਵਾਲੀ ਗੱਲ ਨੂੰ ਮਨੋਂ ਭੁਲਾ ਚੁਕਿਆ ਹੋਵੇ ਕਿਉਂਕਿ ਉਸਦਾ ਜਿਉਣੇ ਨਾਲ ਸਾਹਮਣਾ ਨਹੀਂ ਸੀ ਹੋਇਆ ਪਰ ਜਿਉਣਾ ਰਹਿੰਦਾ ਉਸ ਦੀ ਤਾੜ ਵਿਚ ਹੀ ਸੀ। ਜਿਉਣੇ ਨੂੰ ਪਤਾ ਲੱਗਿਆ ਕਿ ਮਾਨਸਾ ਦੀ ਮੰਡੀ 'ਚ ਡੋਗਰ ਡਾਂਗ ਦੀ ਝੰਡੀ ਫੇਰ ਰਿਹਾ ਹੈ। ਕਿਉਂ ਜੋ ਡੋਗਰ ਦੀ ਡਾਂਗ ਵਿਚ ਕਈ ਪਿੰਡਾਂ ਦੇ ਝੰਡੀ ਸੀ ਇਹ ਜਿਉਣੇ ਨੇ ਵੀ ਸੁਣ ਰੱਖਿਆ ਸੀ।

ਪਹਿਲਾਂ ਅੱਡ-ਅੱਡ ਥਾਵਾਂ ਤੇ ਪਸ਼ੂਆਂ ਦੀਆਂ ਮੰਡੀਆਂ ਲਗਦੀਆਂ ਹੁੰਦੀਆਂ ਸਨ ਤੇ ਇਹੋ ਜਿਹੇ ਇਕੱਠਾਂ ਵਿਚ ਹੀ ਪੇਂਡੂ ਖੇਡਾਂ ਦੇ ਪ੍ਰਦਰਸ਼ਨ ਹੁੰਦੇ ਸਨ ਜਿਵੇਂ ਕੁਸ਼ਤੀ, ਕਬੱਡੀ, ਮੁਗਦਰ ਫੇਰਨੇ, ਬੋਰੀ ਚੁੱਕਣੀ, ਦੰਦਾਂ ਨਾਲ ਗੱਡਾ ਖਿੱਚਣਾ, ਮੁਰਚਾ ਛੁਡਾਉਣਾ, ਡਾਂਗ ਚਲਾਉਣੀ, ਲੰਮੀ ਛਾਲ, ਉੱਚੀ ਛਾਲ, ਪਨਸੇਰੀ ਸੁੱਟਣੀ ਆਦਿ ਬਾਕੀ ਨਕਲਾਂ, ਕਵੀਸ਼ਰੀ, ਨਚਾਰ ਤੇ ਡਰਾਮਾ ਪਾਰਟੀ ਜੋ ਆਮ ਤੌਰ ਤੇ ਲੈਲਾ ਮਜਨੂੰ ਤੇ ਕੀਮਾ ਮਲਕੀ ਹੀ ਖੇਡਦੇ ਤੇ ਕਿਸੇ-ਕਿਸੇ ਮੇਲੇ ਵਿਚ ਪੁਲਿਸ ਦੀ ਹਿਫਾਜ਼ਤ ਵਿਚ ਕੰਜਰੀਆਂ ਦਾ ਨਾਚ ਵੀ ਵੇਖਣ ਨੂੰ ਮਿਲ ਜਾਂਦਾ ਸੀ। ਡੋਗਰ ਨੇ ਇਸ ਮੰਡੀ ਵਿਚ ਵੀ ਝੰਡੀ ਦਾ ਢੋਲ ਖੜਕਵਾ ਦਿੱਤਾ।

ਜੀਹਦੀ ਹਿੱਕ ਤੇ ਗੋਲੀਆਂ ਚੱਲੀਆਂ
ਕਦੋਂ ਚੁੱਪ ਕਰਦੇ ਨੇ।

ਜਿਉਣਾ, ਚਤਰਾ ਤੇ ਹੋਰ ਡਾਕੂ ਜੱਟਾਂ ਦਾ ਭੇਸ ਧਾਰ ਕੇ ਕੋਈ ਨਕਲਾਂ ਕਰਨ ਵਾਲੇ ਦਾ ਭੇਸ ਧਾਰ ਕੇ ਆਏ ਹੋਏ ਸਨ ਤੇ ਥੋੜ੍ਹੀ-ਥੋੜ੍ਹੀ ਵਿੱਥ ਤੇ ਅਖਾੜੇ ਵਿਚ ਖੜ੍ਹ ਗਏ ਸਨ। ਜਦੋਂ ਡੋਗਰ ਦੀ ਝੰਡੀ ਦਾ ਗੇੜਾ ਜਿਉਣੇ ਕੋਲੋਂ ਦੀ ਲੰਘਣ ਲੱਗਿਆ ਤਾਂ ਜਿਉਣੇ ਨੇ ਅੱਗੇ ਵਧ ਕੇ ਝੰਡੀ ਫੜ ਲਈ ਤੇ ਤਾੜੀਆਂ ਵੱਜ ਉਠੀਆਂ। ਇਹਨਾਂ ਥਾਵਾਂ ਤੇ ਪਿੰਡਾਂ ਦੇ ਨੰਬਰਦਾਰ ਚੌਧਰੀ ਹੀ ਇਹਨਾਂ ਕੰਮਾਂ ਦੇ ਮੋਢੀ ਹੁੰਦੇ ਸਨ। ਡੋਗਰ ਨੇ ਜਿਉਣੇ ਨੂੰ ਪਹਿਲਾਂ ਕਦੇ ਵੇਖਿਆ ਨਹੀਂ ਸੀ। ਨੰਬਰਦਾਰ ਨੇ ਪੁੱਛਿਆ "ਜੁਆਨਾ ਤੇਰਾ ਕੀ ਨਾਉਂ ਐ?"

"ਜੀ ਜੀਵਨ ਸਿੰਘ ਏਕੋਟੜੇ ਤੋਂ।"

"ਡੋਗਰ ਬਾਰੇ ਜਾਣਦਾ ਹੈਂ।" ਨੰਬਰਦਾਰ ਨੇ ਕਿਹਾ।

"ਨਹੀਂ ਜਾਣਦਾ ਤਾਂ ਅੱਜ ਜਾਣ ਜਾਵਾਂਗਾ।" ਜਿਉਣੇ ਨੇ ਕਿਹਾ।

"ਇਹ ਕੱਲਾ ਹੀ ਪੰਜ ਪੰਜ ਨੂੰ ਨਹੀਂ ਆਉਣ ਦਿੰਦਾ।"

"ਮੇਰੇ ਬਾਰੇ ਤਾਂ ਹੱਥ ਜੁੜਿਆਂ ਤੋਂ ਪਤਾ ਲੱਗੂ। ਬਾਕੀ ਨੰਬਰਦਾਰ ਜੀ ਜਦੋਂ ਦੋ ਮੱਲ ਘੁਲਦੇ ਹਨ ਤਾਂ ਉਹ ਜਿੱਤਣ ਵਾਸਤੇ ਈ ਘੁਲਦੇ ਹਨ ਪਰ ਜਿੱਤ ਇਕ ਦੀ ਹੀ ਹੁੰਦੀ ਹੈ।" ਜਿਉਣੇ ਨੇ ਕਿਹਾ।

"ਡਾਂਗ ਦੀ ਖੇਡ ਵਿਚ ਅਸੂਲਾਂ ਦਾ ਪਤਾ ਏ।"

"ਹਾਂ ਜੀ ਪਤਾ ਏ ਗਲੇ ਤੋਂ ਉਪਰਲੇ ਹਿੱਸੇ ਤੇ ਵਾਰ ਨਹੀਂ ਕਰਨਾ।"

"ਚੰਗਾ ਫੇਰ ਸ਼ੁਰੂ ਹੋ ਜਾਉ।"

ਜਿਉਣਾ ਕਹਿੰਦਾ "ਪਹਿਲਾ ਵਾਰ ਡੋਗਰ ਕਰੇ ਜੀ, ਮੈਂ ਫੇਰ ਏਸ ਦਾ ਜਵਾਬ ਦੇਵਾਂਗਾ।"

ਕੋਈ ਨਿੱਤਰੂ ਬੜੇਵੇਂ ਖਾਣੀ<br>
ਕੁੰਢੀਆਂ ਦੇ ਸਿੰਗ ਫਸਗੇ।

"ਕਿਉਂ ਮੌਤ ਨੂੰ ਮਾਸੀ ਕਹਿਨਾ ਏਂ ਜੁਆਨਾ। ਹੁਣੇ ਹੁਣੇ ਜੁਆਨ ਹੋਇਆ ਏਂ। ਆਬਦੀ ਜੁਆਨੀ ਤੇ ਤਰਸ ਖਾਹ।" ਡੋਗਰ ਨੇ ਕਿਹਾ।

"ਮੈਨੂੰ ਤਾਂ ਐਂ ਲਗਦਾ ਏ ਜਿਵੇਂ ਤੂੰ ਡਰ ਗਿਆ ਹੋਵੇਂ।" ਜਿਉਣੇ ਨੇ ਕਿਹਾ।

ਨੰਬਰਦਾਰ ਕਹਿੰਦਾ, "ਹੁਣ ਡਾਂਗ ਵੀ ਖੜਕਾਓ।"

ਡਾਂਗਾਂ ਖੜਕਣ ਲੱਗ ਪਈਆਂ। ਜਿਉਣਾ ਗੁੱਸੇ ਵਿਚ ਡਾਂਗ ਮਾਰਦਾ ਸੀ ਡੋਗਰ ਬੋਚਦਾ ਸੀ, ਨੰਬਰਦਾਰ ਕਹਿੰਦਾ "ਬਈ ਜੀਵਨ ਸਿੰਘਾ ਤੂੰ ਤਾਂ ਗਲਤ ਖੇਡ ਰਿਹਾ ਹੈਂ।" ਪਰ ਜਿਉਣੇ ਦੇ ਸਿਰ ਤਾਂ ਬਦਲੇ ਦਾ ਭੂਤ ਸਵਾਰ ਸੀ। ਮਾਰਦਾ ਸੀ ਜਿਥੇ ਜੀ ਕਰਦਾ ਸੀ। ਸਭ ਘਬਰਾ ਗਏ। ਅਖੇ :

ਜਿਥੇ ਵੱਜਦੀ ਬੱਦਲ ਵਾਂਗੂ ਗੱਜਦੀ<br>
ਕਾਲੀ ਡਾਂਗ ਜਿਉਣੇ ਮੌੜ ਦੀ।

ਜਿਉਣਾ ਗੁੱਸੇ ਨਾਲ ਮਾਰਦਾ ਮਾਰਦਾ ਬੁੜਬੁੜਾਂਦਾ ਵੀ ਸੀ। "ਹਰਾਮਜ਼ਾਦਿਆ ਮਰਾਸੀਆ ਪੱਗਾਂ ਵਟਾ ਕੇ ਯਾਰ ਮਾਰ ਕਰਦੇ ਨੂੰ ਸ਼ਰਮ ਨਾ ਆਈ। ਇਨਾਮ ਮੇਰੇ ਤੇ ਵੀ ਰੱਖਿਆ ਪਿਆ ਏ ਸਰਕਾਰ ਨੇ, ਕਰਦੇ ਮੁਖਬਰੀ ਤੇ ਫੜਾ ਦੇ ਮੈਨੂੰ।"

"ਓਏ ਤੂੰ ਕਿਧਰੇ ਜਿਉਣਾ ਤਾਂ ਨਹੀਂ।" ਡੋਗਰ ਕਹਿੰਦਾ।

"ਆਹੋ ਸਾਵਾਂ ਈ ਆਂ ਤੇਰਾ ਭਣੋਈਆ। ਯਾਦਦਾਸ਼ਤ ਤਾਂ ਤੇਰੀ ਚੰਗੀ ਐ

ਮੀਰਾ ਜਿਵੇਂ ਪਛਾਣ ਲਿਆ ਭਣੋਈਏ ਨੂੰ।" ਤਾਂ ਜਿਉਣੇ ਜਿਉਣੇ ਦਾ ਰੌਲਾ ਪੈ ਗਿਆ ਤੇ ਇਕੱਠ ਵਿਛੜ ਗਿਆ। ਡੋਗਰ ਦੇ ਵੇਲੀ ਵੀ ਆ ਗਏ ਤੇ ਡਾਕੂ ਵੀ। ਸਾਰੇ ਆਪਸ ਵਿਚ ਭਿੜ ਪਏ। ਤਾਂ ਕਿਸੇ ਨੇ ਰੌਲਾ ਪਾ ਦਿੱਤਾ "ਪੁਲਿਸ ਆਗੀ ਓਏ, ਪੁਲਿਸ ਆਗੀ ਓਏ।"

ਜਿਉਣਾ ਤੇ ਡਾਕੂ ਤਾਂ ਘੋੜਿਆਂ ਤੇ ਚੜ੍ਹ ਕੇ ਆਹ ਗਏ ਤੇ ਉਹ ਗਏ ਹੋ ਗਏ।

ਅਖੇ : ਆਗੀ ਆਗੀ ਆਗੀ

ਮੇਲਾ ਮੁਕਸਰ ਦਾ ਜਿਹੜਾ ਭਰਦਾ ਸਭਾ ਤੋਂ ਭਾਰੀ

ਵੇਲੀਆਂ ਦਾ ਕੱਠ ਹੋ ਗਿਆ ਫੇਰ ਬੋਤਲਾਂ ਮੰਗਾਈਆਂ ਚਾਲੀ।

ਚਾਲੀਆਂ 'ਚੋਂ ਇਕ ਬਚਗੀ ਜਿਹੜੀ ਫੜਕੇ ਮਹਿਲ ਨਾਲ ਮਾਰੀ।

ਚੰਦ ਕੁਰ ਦੌਦਰ ਦੀ ਲੱਕ ਪਤਲਾ ਪੱਟਾਂ ਤੋਂ ਭਾਰੀ।

ਮੁਗਦਰ ਕੌਂਕਿਆਂ ਦਾ ਜੀਹਨੀ ਕੁੱਟਤੀ ਪੰਡੋਰੀ ਸਾਰੀ।

ਜਿਉਣਾ ਜੱਟ ਮੌੜਾਂ ਦਾ ਪੈਰ ਜੋੜ ਕੇ ਗੰਡਾਸੀ ਮਾਰੀ।

ਪਰਲੋ ਆ ਜਾਂਦੀ ਜੇ ਆਉਂਦੀ ਨਾ ਪੁਲਿਸ ਸਰਕਾਰੀ।

ਪੁਲਿਸ ਸੱਚਮੁੱਚ ਹੀ ਗਸ਼ਤ ਕਰਦੀ ਕਰਦੀ ਆ ਗਈ ਸੀ।

"ਠਾਣੇਦਾਰਾ ਥੋੜ੍ਹਾ ਜਾ ਪਹਿਲਾਂ ਆ ਜਾਂਦਾ ਤਾਂ ਤੇਰੇ ਇਕ ਫੀਤੀ ਹੋਰ ਲਗਵਾ ਦੇਣੀ ਸੀ।" ਡੋਗਰ ਨੇ ਕਿਹਾ।

"ਕੀ ਮਤਲਬ?"

"ਤੇ ਹੋਰ ਅੱਜ ਜਿਉਣਾ ਵੀ ਤੇਰੇ ਹਵਾਲੇ ਕਰ ਦਿੰਦੇ।"

"ਉਹ ਕਿਵੇਂ?" ਠਾਣੇਦਾਰ ਹੈਰਾਨ ਸੀ।

"ਅੱਜ ਡਾਂਗ ਚਲਾਉਣ ਦੀ ਝੰਡੀ ਓਸੇ ਨੇ ਫੜ ਲਈ।"

"ਤੇ ਤੈਨੂੰ ਪਹਿਚਾਣ ਨਾ ਆਈ।"

"ਮੈਂ ਕਿਹੜਾ ਅੱਜ ਤੱਕ ਕਦੇ ਉਹਨੂੰ ਵੇਖਿਆ ਸੀ। ਜੱਟ ਦੇ ਭੇਸ ਵਿਚ ਸੀ।" ਡੋਗਰ ਨੇ ਕਿਹਾ।

"ਤੇ ਫੇਰ ਕਿਵੇਂ ਪਤਾ ਲੱਗਿਆ।"

"ਖੇਡ ਤਾਂ ਲੜਾਈ ਵਿਚ ਬਦਲ ਗਈ। ਲੜਦੇ ਲੜਦੇ ਦੇ ਮੂੰਹੋਂ ਨਿਕਲ ਗਿਆ। ਪੁਲਿਸ ਦੀ ਮੁਖ਼ਬਰੀ ਕਰਨ ਦਾ ਬੜਾ ਸ਼ੌਕ ਏ ਤੈਨੂੰ। ਅੱਜ ਮੇਰੀ ਵੀ ਮੁਖ਼ਬਰੀ ਕਰਦੇ ਇਨਾਮ ਮੇਰੇ ਤੇ ਵੀ ਰੱਖਿਆ ਵਿਆ ਏ। ਤੇ ਫੇਰ ਤਾਂ ਮੈਂ ਸਮਝ ਈ ਗਿਆ ਕਿ ਇਹ ਤਾਂ ਜਿਉਣਾ ਏ।"

"ਤੇ ਫੇਰ?"

"ਫੇਰ ਤਾਂ ਸਭ ਭੱਜਗੇ।"

"ਤੇ ਫੇਰ?"

"ਫੇਰ ਕੀ, ਫੇਰ ਤੁਸੀਂ ਆਗੇ ਤੇ ਘੋੜੇ ਕੋਲੋਂ ਡਰਦਾ ਉਹ ਭੱਜ ਗਿਆ ਤੇ ਮੇਰਾ ਆਹ ਹਾਲ ਕਰ ਗਿਆ।"

"ਡੋਗਰਾ ਤੈਨੂੰ ਵੀ ਹੁਣ ਬਹੁਤ ਚੋਕਸ ਰਹਿਣ ਦੀ ਲੋੜ ਐ।"

"ਯਾਰ ਐਂ ਮੈਂ ਕੋਈ ਡਰਦਾ ਨੀ ਓਸ ਤੋਂ ਜੇ ਸਿੱਧੇ ਮੱਥੇ ਆ ਜਾਵੇ ਤਾਂ:

"ਭੱਜਦਿਆਂ ਨੂੰ ਵਾਹਣ ਬਰਾਬਰ

ਮੈਂ ਕਿਹੜਾ ਚੂੜੀਆਂ ਪਾਈਆਂ।"

"ਫੇਰ ਕਿਹੜੇ ਪਾਸੇ ਨੂੰ ਗਏ ਐ?"

"ਮੇਲੇ 'ਚ ਕੀ ਪਤਾ ਲਗਦਾ ਏ ਜੀ। ਜੀਹਦਾ ਜਿੱਧਰ ਨੂੰ ਮੂੰਹ ਕੀਤਾ ਭੱਜਗੇ।"

"ਕੋਈ ਨੀ ਮੈਂ ਲੱਭਲੂੰਗਾ, ਜਾਣਗੇ ਕਿੱਥੇ।"

ਠਾਣੇਦਾਰ ਮੇਲੇ 'ਚੋਂ ਬਾਹਰ ਨਿਕਲਿਆ ਉਹਨੂੰ ਦੂਰ ਧੂੜ ਉਡਦੀ ਨਜ਼ਰ ਆਈ ਤਾਂ ਉਹ ਸਮਝ ਗਿਆ ਕਿ ਡਾਕੂ ਹੀ ਹਨ। ਠਾਣੇਦਾਰ ਨੇ ਤੇਜ਼ੀ ਨਾਲ ਘੋੜਾ ਭਜਾ ਲਿਆ ਤੇ ਉੱਚੀ ਆਵਾਜ਼ ਵਿਚ ਜਿਉਣੇ ਦਾ ਨਾਉਂ ਲੈ ਕੇ ਰੁਕਣ ਲਈ ਕਿਹਾ। ਪਰ ਜਿਉਣੇ ਨੇ ਗੱਲ ਸੁਣੀ ਅਣਸੁਣੀ ਕਰ ਦਿੱਤੀ। ਤੇ ਘੋੜਾ ਹੋਰ ਤੇਜ਼ ਕਰ ਲਿਆ ਤਾਂ ਠਾਣੇਦਾਰ ਨੇ ਗੋਲੀ ਚਲਾ ਦਿੱਤੀ।

ਜਵਾਬ ਵਿਚ ਜਿਉਣੇ ਨੇ ਵੀ ਪਿਛੇ ਨੂੰ ਗੋਲੀ ਚਲਾ ਦਿੱਤੀ। ਤੇ ਮੂਹਰੇ ਇਕ ਬੰਨਾ ਵੀ ਆ ਗਿਆ ਸੀ। ਜਿਉਣੇ ਨੇ ਘੋੜਾ ਨੀਵੀਂ ਥਾਂ ਖੜ੍ਹਾ ਕਰਕੇ ਮੋਰਚਾ ਲਾ ਲਿਆ ਤੇ ਚਤਰੇ ਨੇ ਵੀ। ਜਿਉਣੇ ਨੇ ਠਾਣੇਦਾਰ ਨੂੰ ਲਲਕਾਰਿਆ।

"ਠਾਣੇਦਾਰਾ ਮੁੜ ਜਾ ਪਿਛੇ ਕਿਉਂ ਮੌਤ ਨੂੰ ਮਾਸੀ ਕਹਿਨਾ ਏਂ।"

ਥਾਣੇਦਾਰ ਨੇ ਗੋਲੀ ਦਾ ਜਵਾਬ ਦਿੰਦਿਆਂ ਕਿਹਾ, "ਜਿਉਣਿਆਂ ਮੌਤ ਨੂੰ ਤਾਂ ਮੈਂ ਓਸੇ ਦਿਨ ਤੋਂ ਬੰਦੂਕ ਦੇ ਘੋੜੇ ਨਾਲ ਬੰਨ੍ਹ ਲਿਆ ਸੀ ਜਦੋਂ ਪੁਲਿਸ ਦੀ ਵਰਦੀ ਪਾ ਲਈ ਸੀ। ਸੌਹ ਵਰਦੀ ਦੀ ਜੇ ਛੇਤੀ ਹੀ ਤੈਨੂੰ ਵੀ ਕਿਸ਼ਨੇ ਕੋਲ ਨਾ ਪਹੁੰਚਾਇਆ ਤਾਂ ਸਵਾਦ ਕੀ ਆਇਆ।"

"ਉਹ ਦਿਨ ਡੁੱਬਾ ਜਦ ਘੋੜੀ ਚੜ੍ਹਿਆ ਕੁੱਬਾ। ਮੈਂ ਵੀ ਜਿਨਾ ਚਿਰ ਡੋਗਰ ਕੋਲੋਂ ਭਰਾ ਦਾ ਬਦਲਾ ਨਹੀਂ ਲੈ ਲੈਂਦਾ ਮੈਂ ਤੇਰੇ ਹੱਥ ਆਉਣ ਵਾਲਾ ਨਹੀਂ। ਗੋਲੀ ਚਲਾ ਦੇਣੀ।"

"ਓਏ ਹੱਥ ਛੱਡ ਤਾਂ ਮੈਂ ਤੈਨੂੰ ਪੈਰਾਂ ਹੇਠ ਲੈ ਕੇ ਪੀਚਰਾ ਕੱਢ ਦੇਣਾ ਏਂ।" ਤੇ ਗੋਲੀ ਚਲਾ ਦਿੱਤੀ। ਜੋ ਚਤਰੇ ਦੀ ਟੰਗ ਤੇ ਵੱਜੀ।

ਰੋਹੀਆਂ ਵਿਚ ਸੀ ਟਾਕਰੇ ਹੋਏ
ਡਰਦੇ ਮਿਰਗ ਭੱਜਗੇ।

ਜਿਉਣਾ ਕਹਿੰਦਾ, "ਚਤਰਿਆ ਤੂੰ ਬੇਨੇ ਵਿਚ ਦੀ ਨਿਕਲ ਜਾ ਜ਼ਖ਼ਮੀ ਹੋ ਗਿਆ ਏਂ ਇਹਨਾਂ ਨੂੰ ਮੈਂ ਰੋਕੀ ਰੱਖੂੰ।"

"ਨਹੀਂ ਸਰਦਾਰਾ ਮੈਂ ਤੁਹਾਨੂੰ ਇਕੱਲਿਆਂ ਛੱਡ ਕੇ ਨਹੀਂ ਜਾਣਾ।"

"ਗੱਲ ਮੰਨੀਦੀ ਹੁੰਦੀ ਐ ਚਤਰਿਆ।" ਤੇ ਚਤਰਾ ਚਲਾ ਗਿਆ।

ਠਾਣੇਦਾਰ ਨੇ ਨਾਲ ਦੇ ਸਿਪਾਹੀ ਨੂੰ ਕਿਹਾ, "ਟੇਟੂਆ ਤੂੰ ਇਹਨਾਂ ਨੂੰ ਗੱਲੀਂ ਲਾਈ ਰੱਖ ਮੈਂ ਉਪਰ ਦੀ ਜਾ ਕੇ ਘੇਰਾ ਪਾਉਣਾ ਏਂ। ਅੱਜ ਸੁੱਕਾ ਨੀਂ ਜਾਣਾ ਚਾਹੀਦਾ ਤੇ ਫੜਨਾ ਵੀ ਜਿਉਂਦਾ ਏ।"

"ਠੀਕ ਐ ਸਰਕਾਰ" ਟੇਟੂਏ ਨੇ ਕਿਹਾ।

"ਲੈ ਹੋ ਤਕੜਾ ਲੂੰਬੜਾ ਕਦੋਂ ਦਾ ਖ਼ੁਰਗੋਂ ਪਾਈ ਜਾਨਾ ਏਂ।"

"ਸੌਂਹ ਮਹਾਰਾਜ ਦੀ ਅੱਜ ਜਿਉਂਦਾ ਫੜਕੇ ਕੀੜਿਆਂ ਵਾਲੇ ਭੌਣ ਤੇ ਨਾ ਮਸਲਿਆ ਤਾਂ ਸਵਾਦ ਕੀ ਆਇਆ। ਤੇਰੀ ਤਾਂ ਡਰਦੇ ਦੀ ਆਵਾਜ਼ ਈ ਬਦਲ ਗਈ ਠਾਣੇਦਾਰਾ। ਮੈਨੂੰ ਕਿੱਥੋਂ ਫੜਲੇਂਗਾ।"

ਠਾਣੇਦਾਰ ਜੋ ਦੱਬੇ ਪੈਰ ਪਿੱਛੋਂ ਦੀ ਆ ਰਿਹਾ ਸੀ, ਜਿਉਣੇ ਨੂੰ ਜੱਫਾ ਪਾ ਕੇ ਬਾਹਾਂ ਵਿਚ ਕਸ ਲਿਆ। ਤੇ ਟੇਟੂਏ ਨੂੰ ਆਵਾਜ਼ ਮਾਰ ਲਈ। ਟੇਟੂਆ ਵੀ ਆ ਗਿਆ। ਜਿਉਣਾ ਘਬਰਾ ਗਿਆ। ਤਾਜ਼ੀ ਤਾਜ਼ੀ ਡੋਗਰ ਦੀ ਲੜਾਈ ਦਾ ਥੱਕਿਆ ਹੋਣ ਕਰਕੇ ਛੇਤੀ ਹੀ ਕਾਬੂ ਆ ਗਿਆ। ਠਾਣੇਦਾਰ ਨੇ ਪੁੱਠੇ ਹੱਥ ਕਰਕੇ ਹੱਥਕੜੀ ਲਾ ਲਈ ਤੇ ਘੋੜੇ ਨਾਲ ਬੰਨ੍ਹ ਕੇ ਠਾਣੇ ਵਿਚ ਲਿਆ ਕੇ ਜੇਲ੍ਹ ਵਿਚ ਡੱਕ ਦਿੱਤਾ ਤੇ ਕਿਹਾ।

"ਜਿਉਣਾ ਜਿਉਣਾ ਲਾਈ ਸੀ, ਬਣਾਤਾ ਨਾ ਮੇਮਣਾ। ਸਾਰਾ ਦਿਨ ਪਾਣੀ ਦੀ ਘੁੱਟ ਨਾ ਦਿਓ ਏਸ ਨੂੰ, ਬਥੇਰਾ ਖ਼ੂਨ ਪੀਤਾ ਏ ਏਸ ਨੇ ਲੋਕਾਂ ਦਾ।"

"ਮੈਂ ਫੁੱਲ ਨਹੀਂ ਓਏ ਠਾਣੇਦਾਰਾ ਮੈਂ ਤਾਂ ਬਿਨ ਪਾਣੀਉਂ ਪਲਿਆ ਰੋਹੀਆਂ ਦਾ ਥੋਹਰ ਹਾਂ ਥੋਹਰ।" ਜਿਉਣੇ ਨੇ ਕਿਹਾ।

"ਤੇ ਹੁਣ ਇਹ ਥੋਹਰ ਕਾਲੇਪਾਣੀਆਂ ਦੀ ਧਰਤੀ ਤੇ ਗੱਡ ਦੇਣਾ ਏਂ।" ਠਾਣੇਦਾਰ ਨੇ ਕਿਹਾ।

"ਅਜੇ ਤਾਈਂ ਕੋਈ ਜੇਲ ਬਣੀ ਨੀ ਜਿਹੜੀ ਜਿਉਣੇ ਨੂੰ ਡੱਕ ਲਵੇ।"

"ਓਏ ਤੇਰੇ ਵਰਗਿਆਂ ਵਾਸਤੇ ਤਾਂ ਜੇਲ੍ਹ ਦੇ ਕਿੱਲੇ ਈ ਬਹੁਤ ਨੇ।"

ਪਹਿਲਾਂ ਡਾਕੂਆਂ ਦੇ ਗ੍ਰੋਹਾਂ ਵਿਚ ਭਾਂਤ ਭਾਂਤ ਦੇ ਡਾਕੂ ਹੁੰਦੇ ਸੀ। ਉਹਨਾਂ ਵਿਚੋਂ ਇਕ ਹੁੰਦਾ ਸੀ ਜੋ ਜ਼ਨਾਨੀ ਆਵਾਜ਼ ਕੱਢ ਕੇ ਜ਼ਨਾਨੀਆਂ ਵਾਂਗੂ ਨਾਜ਼ ਨਖਰੇ

ਕਰਕੇ ਜ਼ਨਾਨੀਆਂ ਦੀ ਪੂਰੀ ਐਕਟਿੰਗ ਕਰ ਲੈਂਦਾ ਹੁੰਦਾ ਸੀ ਤੇ ਸਦਾ ਜ਼ਨਾਨੀ ਦੇ ਭੇਸ ਵਿਚ ਹੀ ਅੱਡੇ ਵਿਚ ਰਹਿੰਦਾ ਸੀ। ਡਾਕੂਆਂ ਦਾ ਚਾਹ ਪਾਣੀ ਕਰਨਾ, ਰੋਟੀ-ਟੁੱਕ ਬਣਾਉਣੀ, ਮਤਲਬ ਕਿ ਚੌਂਕੇ ਚੁੱਲ੍ਹੇ ਦੇ ਸਾਰੇ ਕੰਮ ਕਰਦਾ ਸੀ ਤੇ ਮੇਲਿਆਂ ਵਿਚ ਵੀ ਨਚਾਰ ਬਣ ਕੇ ਨਾਲੇ ਤਾਂ ਚਾਰ ਪੈਸੇ ਜੁਟਾ ਲੈਂਦਾ ਸੀ ਤੇ ਨਾਲੇ ਆਸੇ-ਪਾਸੇ ਦੀ ਖ਼ਬਰ-ਸਾਰ ਵੀ ਲੈਂਦਾ ਸੀ। ਢੋਲਕੀ ਵਜਾਉਣ ਵਾਲਾ ਵੀ ਡਾਕੂ ਹੀ ਹੁੰਦਾ ਸੀ। ਜਦੋਂ ਪਤਾ ਲੱਗਿਆ ਕਿ ਜਿਉਣਾ ਤਾਂ ਜੇਲ੍ਹ ਵਿਚ ਬੰਦ ਕਰ ਦਿੱਤਾ ਤਾਂ ਜ਼ਨਾਨੇ ਕੰਮ ਕਰਨ ਵਾਲਾ ਡਾਕੂ ਤਾਂ ਰੋਂਦਾ ਕੁਰਲਾਂਦਾ ਠਾਣੇ ਜਾ ਵੱਜਿਆ।

"ਵੇ ਮੈਂ ਲੁੱਟੀ ਪੁੱਟੀ ਗਈ ਵੇ ਠਾਣੇਦਾਰਾ। ਵੇ ਮੇਰੇ ਪੇਕਿਆਂ ਦੇ ਖ਼ੂਨ ਹੋ ਗਿਆ ਵੇ। ਵੇ ਆਹਾ ਮਿੱਟੀ ਦੇ ਛੱਜ ਵਾਸਤੇ ਸ਼ਰੀਕ ਮੇਰੇ ਭਰਾ ਨੂੰ ਮਾਰਨ ਪੈਗੇ ਵੇ।"

"ਮਾਈ ਰਪਟ ਲਿਖਾ ਮੁਨਸ਼ੀ ਕੋਲੇ।"

"ਵੇ ਫੇਰ ਲਿਖ ਲਿਉ ਵੇ ਰਪਟਾਂ, ਵੇ ਜਾਇਖਾਣੇ ਦਿਉ ਛੇਤੀ ਚੱਲੋ ਵੇ। ਵੇ ਜੇ ਉਹਨਾਂ ਨੇ ਮੇਰਾ ਭਰਾ ਮਾਰਤਾ ਤਾਂ ਫੇਰ ਉਥੇ ਕੀ ਪਾਥੀਆਂ ਪੱਥਣ ਜਾਣਾ ਏਂ। ਹਾਏ ਵੇ ਥੋਡੇ ਮਰ ਜਾਣ ਮਾਰਨ ਵਾਲਿਓ।"

"ਮਾਈ ਚੁੱਪ ਕਰਕੇ ਰਪਟ ਲਿਖਾ।"

"ਵੇ ਚੁੱਪ ਕਿਵੇਂ ਕਰਜਾਂ, ਵੇ ਥੋਡਾ ਕੋਈ ਮਾਰਿਆ ਜਾਵੇ ਤਾਂ ਫੇਰ ਥੋਨੂੰ ਪਤਾ ਲੱਗੇ। ਵੇ ਥੋਨੂੰ ਸ਼ਰੀਕ ਪਹਿਲਾਂ ਈ ਕੋਈ ਚੜ੍ਹਾਵਾ ਚੜ੍ਹਵਾ ਤਾਂ ਨ੍ਹੀਂ ਚੜ੍ਹਾਗੇ ਜਿਵੇਂ ਚਿਰ ਲਾਈ ਜਾਨੇ ਓਂ।"

"ਮਾਈ ਕਿੱਥੇ ਜਾਣਾ ਏਂ?" ਮੁਨਸ਼ੀ ਨੇ ਪੁੱਛਿਆ।

"ਵੇ ਜਿੱਥੋਂ ਮੁੰਡਾ ਆਇਆ ਏ, ਮਾੜਾ ਸੁਨੇਹਾ ਲੈ ਕੇ।"

"ਮੁੰਡਾ ਕਿੱਥੋਂ ਆਇਆ ਏ ਮਾੜਾ ਸੁਨੇਹਾ ਲੈ ਕੇ।"

"ਵੇ ਮੇਰੇ ਪੇਕਿਆਂ ਤੋਂ।"

"ਮਾਈ ਤੇਰੇ ਪੇਕੇ ਕਿਹੜੇ ਪਿੰਡ ਨੇ, ਓਸ ਪਿੰਡ ਦਾ ਨਾਉਂ ਰਪਟ ਵਿਚ ਲਿਖਣਾ ਏਂ।"

"ਥੂ ਵੇ ਹਜੇ ਪੇਕਿਆਂ ਦਾ ਨਾਊਂ ਈ ਨੀ ਲਿਖਿਆ ਢਹਿ ਜਾਣਿਓ।"

"ਮਾਈ ਜੇ ਤੂੰ ਪਿੰਡ ਦਾ ਨਾਉਂ ਦੱਸੇਂਗੀ ਤਾਂ ਲਿਖਾਂਗੇ।"

"ਵੇ ਠੂਠਿਆਂ ਵਾਲੀ ਜਾਣਾ ਏਂ।"

"ਤੇ ਸ਼ਰੀਕ ਕਿਹੜੇ ਪਿੰਡ ਦੇ ਐ।"

"ਵੇ ਵਿੱਚੇ ਈ ਪਾ ਲੈ।"

"ਮਾਈ ਵਿੱਚੇ ਈ ਪਾ ਲੈ ਵੀ ਕੋਈ ਨਾ ਹੁੰਦਾ ਏ।"

"ਵੇ ਠੂਠਿਆਂ ਵਿੱਚ ਕੀ ਪੈਂਦਾ ਹੁੰਦਾ ਏ।"

"ਦਲੀਆ" ਮੁਨਸ਼ੀ ਨੇ ਹਾਸੀ ਵਿਚ ਕਿਹਾ।

"ਬਸ ਫੇਰ ਉਹ ਤਾਂ ਦਲੀਏ ਵਾਲੀ ਦੇ ਨੇ ਟੁੱਟ ਜਾਣੇ।"

"ਟੇਟੂਆ ਚੱਲ ਓਏ ਚੱਲੀਏ।"

"ਜਨਾਬ ਚੁਗਾਠੇ ਨੂੰ ਲੈ ਜੋ, ਮੈਨੂੰ ਤਾਂ ਘਰੋਂ ਸੁਨੇਹਾ ਆਇਆ ਏ, ਮੇਰੀ ਤਾਂ ਜ਼ਨਾਨੀ ਪੈਰਾਂ ਤੇ ਬੈਠੀ ਐ।"

"ਸਾਲਿਆ ਸਾਰੇ ਪੈਰਾਂ ਤੇ ਈ ਬੈਠਦੇ ਐ।"

"ਜਨਾਬ ਸਮਝੇ ਨੀ। ਮੇਰੀ ਤੀਵੀਂ ਨੂੰ ਅੱਜ ਭਲਕ ਨਿਆਣਾ ਹੋਣ ਵਾਲਾ ਏ।"

"ਵੇ ਫੇਰ ਕਰ ਲਿਉ ਦਾਈਪੁਣਾ, ਪਹਿਲਾਂ ਠੂਠਿਆਂ ਵਾਲੀ ਚੱਲੋ ਤੇ ਚੱਲ ਕੇ ਦਲੀਏਵਾਲੀ ਵਾਲਿਆਂ ਦਾ ਦਲੀਆ ਖਿੰਡਾਅ ਦਿਓ।"

"ਮਾਈ ਚੱਲ ਆਜਾ ਪਿੱਛੇ ਪਿੱਛੇ, ਚੱਲ ਓਏ ਚੁਗਾਠਿਆ। ਮੁਨਸ਼ੀ ਧਿਆਨ ਨਾਲ ਰਹੀਂ।"

"ਵੇ ਧਿਆਨ ਨਾਲ ਰਹਿਣ ਨੂੰ ਏਥੇ ਝੋਟੇ ਭਿੜਦੇ ਐ। ਵੇ ਛੇਤੀ ਚੱਲੋ ਵੇ।"

ਠਾਣੇਦਾਰ ਚੁਗਾਠੇ ਨੂੰ ਲੈ ਕੇ ਠੂਠਿਆਂ ਵਾਲੀ ਨੂੰ ਚਲਿਆ ਗਿਆ ਤੇ ਟੇਟੂਆ ਘਰ ਚਲਾ ਗਿਆ ਤਾਂ ਜਿਉਣੇ ਨੇ ਮੁਨਸ਼ੀ ਨੂੰ ਕਿਹਾ "ਮੁਨਸ਼ੀ ਤੈਨੂੰ ਕੱਲੇ ਨੂੰ ਡਰ ਨੀ ਲਗਦਾ।"

"ਜਿਉਣਿਆ ਮੈਂ ਕੱਲਾ ਕਿਉਂ ਆਂ ਤੂੰ ਵੀ ਤਾਂ ਹੈਗਾ ਏਂ।"

"ਪਰ ਮੈਂ ਤਾਂ ਡਾਕੂ ਆਂ।"

"ਡਾਕੂ ਵੀ ਤਾਂ ਮਾਂ ਦੇ ਪੇਟੋਂ ਜੰਮੇ ਬੰਦੇ ਈ ਹੁੰਦੇ ਐ।"

ਤਾਂ ਚਾਰ ਬੰਦੇ ਰਪਟ ਲਿਖਾਉਣ ਦੇ ਬਹਾਨੇ ਮੁਨਸ਼ੀ ਕੋਲ ਆਏ ਤੇ ਦੋ ਬਾਹਰ ਸੰਤਰੀ ਕੋਲ ਖੜ੍ਹੇ ਰਹੇ।

ਬੰਦੇ ਕਹਿੰਦੇ "ਸਰਕਾਰ ਇਕ ਰਪਟ ਤਾਂ ਲਿਖੋ।"

"ਚੋਡਾ ਕੌਣ ਮਾਰਤਾ, ਲਿਖਾਓ।"

"ਜੀ ਅਜੇ ਤਾਂ ਕੋਈ ਨੀ ਮਰਿਆ, ਮਰਨ ਵਾਲਾ ਏ।"

"ਤੁਸੀਂ ਤਾਂ ਬੰਦੇ ਮੈਨੂੰ ਠੀਕ ਨੀ ਲਗਦੇ, ਕੌਣ ਹੋ ਤੁਸੀਂ। ਮੁਨਸ਼ੀ ਪਸਤੌਲ ਕੱਢਣ ਹੀ ਲੱਗਿਆ ਸੀ ਤਾਂ ਕੋਲ ਖੜ੍ਹੇ ਡਾਕੂ ਨੇ ਮੁਨਸ਼ੀ ਦੀ ਪੁੜਪੁੜੀ ਤੇ ਘਸੁੰਨ ਮਾਰ ਕੇ ਸੁੱਟ ਲਿਆ ਤੇ ਕੁੱਟ ਕੁੱਟ ਕੇ ਬੇਹੋਸ਼ ਕਰ ਦਿੱਤਾ ਤੇ ਬਾਹਰ ਵਾਲੇ ਡਾਕੂਆਂ ਨੇ ਸੰਤਰੀ ਨੂੰ ਬੇਹੋਸ਼ ਕਰ ਦਿੱਤਾ। ਤੇ ਡਾਕੂ ਠਾਣਾ ਲੁੱਟ ਕੇ ਜਿਉਣੇ ਨੂੰ ਛੁਡਾ ਕੇ ਲੈ ਗਏ।

ਜ਼ਨਾਨੀ ਬਣਿਆਂ ਡਾਕੂ ਠਾਣੇਦਾਰ ਤੋਂ ਪਿੱਛੇ ਰਹਿਣ ਕਰਕੇ ਉਹ ਵੀ

ਡਾਕੂਆਂ ਨਾਲ ਰਲ ਗਿਆ ਤੇ ਰਫੂ ਚੱਕਰ ਹੋ ਗਏ। ਠਾਣੇਦਾਰ ਠੂਠਿਆਂ ਵਾਲੀ ਤੋਂ ਸ਼ਰਮਿੰਦਾ ਹੋ ਕੇ ਵਾਪਸ ਆ ਗਿਆ। ਠਾਣੇ ਜਾ ਕੇ ਠਾਣੇ ਦਾ ਬੁਰਾ ਹਾਲ ਵੇਖਿਆ। ਮੁਨਸ਼ੀ ਤੇ ਸੰਤਰੀ ਬੇਹੋਸ਼ ਪਏ ਸੀ। ਜੇਲ੍ਹ ਖੁੱਲ੍ਹੀ ਪਈ ਸੀ ਤੇ ਅਸਲਾ ਲੁੱਟਿਆ ਗਿਆ ਸੀ। ਠਾਣੇਦਾਰ ਸਾਰਾ ਮਾਜਰਾ ਸਮਝ ਗਿਆ, ਪਰ ਕੀ ਕਰ ਸਕਦਾ ਸੀ ਡਾਕੂਆਂ ਦਾ ਪਿੱਛਾ ਕਰਨ ਤੋਂ ਸਿਵਾ। ਉਸ ਨੇ ਬੰਨੇ ਕੋਲ ਜਾ ਕੇ ਫਾਇਰ ਕਰ ਦਿੱਤਾ ਤੇ ਚੁਗਾਠੇ ਨੂੰ ਕਹਿਣ ਲੱਗਿਆ, "ਤੂੰ ਪਰਲੇ ਪਾਸੇ ਦੀ ਫਾਇਰ ਕਰ ਦੇਵੀਂ ਬੰਨੇ ਵਿਚ ਨਾ ਵੜੀਂ।"

"ਚੰਗਾ ਜਨਾਬ" ਚੁਗਾਠੇ ਨੇ ਜਦੋਂ ਫਾਇਰ ਕੀਤਾ ਤਾਂ ਇਕ ਰੋਜਾਂ ਦੀ ਡਾਰ ਨਿਕਲ ਕੇ ਬਾਹਰ ਨੂੰ ਭੱਜੀ। ਚੁਗਾਠੇ ਨੇ ਉੱਚੀ ਆਵਾਜ਼ ਵਿਚ ਕਿਹਾ, "ਜਨਾਬ ਜਿਹੜੇ ਬੰਨੇ ਵਿਚ ਇਹੋ ਜਿਹੇ ਜਾਨਵਰ ਆਰਾਮ ਕਰਦੇ ਹੋਣ ਉਥੇ ਡਾਕੂ ਨਹੀਂ ਰੁਕਦੇ ਹੁੰਦੇ।" ਤਾਂ ਦੋਨੋਂ ਮੁੜ ਪਏ। ਮੁੜਦੇ ਹੋਏ ਜਦੋਂ ਪਿੰਡ ਵਿਚ ਦੀ ਲੰਘ ਰਹੇ ਸੀ ਤਾਂ ਹੋਲੀ ਕਰਕੇ ਕੁੜੀਆਂ ਆਪਸ ਵਿਚ ਰੰਗ ਖੇਡ ਰਹੀਆਂ ਸਨ ਤੇ ਗਾ ਨੱਚ ਵੀ ਰਹੀਆਂ ਸਨ।

ਗੋਰੀ ਗੱਲ੍ਹਾਂ ਤੇ ਗੁਲਾਲੀ ਲਾਈ
ਜਿਉਂ ਦੁੱਧ ਤੇ ਸੰਧੂਰ ਡੁੱਲ੍ਹਿਆ।

.......

ਤੇਰਾ ਕੰਮ ਕੀ ਕੁਮਾਰੀ ਕੁੜੀਏ
ਮੁੰਡਿਆਂ 'ਚ ਖੇਡਣ ਦਾ।

.......

ਪੈਰ ਦਬਵੀਂ ਗੁਲਾਲੀ ਹੱਥੀਂ
ਮੁੰਡਿਆਂ 'ਚੋਂ ਤੈਨੂੰ ਟੋਲਦੀ।

.......

ਮੇਰੀ ਚੁੰਨੀ ਦਾ ਬਣਾਤਾ ਲਹਿਰੀਆ
ਹੋਲੀ ਵਾਲੇ ਰੰਗ ਡੋਲ੍ਹਕੇ।

ਰੰਗ ਖੇਡਦੀਆਂ ਨੂੰ ਪਤਾ ਈ ਨਹੀਂ ਲੱਗਿਆ ਜਦੋਂ ਬਾਹਰ ਗਲੀ 'ਚ ਕੰਧ ਉੱਤੋਂ ਦੀ ਠਾਣੇਦਾਰ ਤੇ ਰੰਗ ਪੈ ਗਿਆ। ਠਾਣੇਦਾਰ ਨੇ ਗੁੱਸੇ ਵਿਚ ਕਿਹਾ, "ਲੌਂਗੋ ਵਾਲੀਏ ਐਵੇਂ ਤਾਂ ਨੀ ਕਲੱਨ ਕਹੌਂਦੇ, ਹੈਗੇ ਈ ਐ।" ਇਹ ਸ਼ਬਦ ਕੁੜੀਆਂ ਨੇ ਵੀ ਸੁਣ ਲਏ ਤੇ ਬਾਹਰ ਆ ਗਈਆਂ ਤੇ ਇਕ ਨੇ ਕਿਹਾ "ਵੇ ਕਿਉਂ ਚੀਕਦਾ ਏਂ ਕੱਪੜੇ ਈ ਭਿੱਜੇ ਨੇ ਰੰਗ ਪਿੰਡੇ 'ਚ ਤਾਂ ਨ੍ਹੀਂ ਵੜ ਗਿਆ। ਸਾਰੇ ਪਿੰਡ ਨੂੰ ਗਾਲ੍ਹਾਂ ਕੱਢੀ ਜਾਨਾ ਏਂ।"

"ਜਨਾਬ ਕੁੜੀ ਠੀਕ ਕਹਿੰਦੀ ਐ। ਆਪਾਂ ਜਾ ਕੇ ਠਾਣਾ ਸੰਭਾਲੀਏ। ਠਾਣੇ ਟੁੱਟ ਦੀ ਗੱਲ ਤਾਂ ਜੰਗਲ ਦੀ ਅੱਗ ਵਾਂਗੂ ਫੈਲਦੀ ਐ।"

"ਸੋਗੀਓ ਰਾਹੀ ਪਾਂਧੀ ਤਾਂ ਵੇਖ ਲਿਆ ਕਰੋ।"

"ਨਾ ਰਾਹੀ ਤੋਂ ਵੇਖ ਨੀ ਤੁਰੀਦਾ।" ਇਕ ਨੇ ਕਿਹਾ।

ਦੂਜੀ ਕਹਿੰਦੀ, "ਵੇਖ ਕਿਵੇਂ ਆਕੜਿਆ ਖੜ੍ਹਾ ਏ ਜਿਵੇਂ ਠਾਣੇਦਾਰ ਹੋਵੇ।"

ਚੁਗਾਠਾ ਕਹਿੰਦਾ "ਸੋਗੀਓ ਕਿਉਂ ਫਿੱਡੇ ਛਿੱਤਰ ਵਾਂਗੂ ਵਧੀ ਜਾਨੀਓਂ ਇਹ ਏਧਰਲੇ ਇਲਾਕੇ ਦਾ ਠਾਣੇਦਾਰ ਹੀ ਐ।"

"ਬੂ ਨੀ ਭਰਾਵਾਂ ਦੀਓ, ਭੱਜੋ ਫੇਰ ਤਾਂ," ਸਾਰੀਆਂ ਚਲੀਆਂ ਗਈਆਂ। ਠਾਣੇਦਾਰ ਵੀ ਚੁਗਾਠੇ ਵੱਲ ਵੇਖ ਕੇ ਹੱਸ ਪਿਆ।

ਜਿਉਣੇ ਨੇ ਵੀ ਆਪਣਾ ਅੱਡਾ ਬਦਲ ਕੇ ਇਕ ਬਹੁਤ ਵੱਡੇ ਬੰਨੇ ਨੂੰ ਆਪਣਾ ਅੱਡਾ ਬਣਾ ਲਿਆ ਜਿਥੇ ਦੂਰ ਤਾਈਂ ਕੋਈ ਪਿੰਡ ਨਜ਼ਰ ਨਹੀਂ ਸੀ ਪੈਂਦਾ। ਦੂਰ ਦੂਰ ਰੋਹੀ ਹੀ ਰੋਹੀ ਸੀ। ਪਾਣੀ ਲਈ ਬੰਨੇ ਦੇ ਵਿਚਕਾਰ ਇਕ ਢਾਬ ਸੀ ਜਿਸ ਵਿਚ ਮੀਂਹ ਦਾ ਪਾਣੀ ਇਕੱਠਾ ਹੋ ਜਾਂਦਾ ਸੀ। ਇਸ ਬੰਨੇ ਵਿਚ ਆਦਮੀ ਤਾਂ ਕੀ ਜੰਗਲੀ ਜਾਨਵਰ ਵੀ ਬੰਨੇ ਵੱਲ ਜਾਣ ਦੀ ਨਹੀਂ ਸੀ ਸੋਚਦੇ। ਏਸ ਬੰਨੇ ਦੇ ਇਕ ਉੱਚੇ ਦਰਖਤ ਨਾਲ ਲਾਲ ਕੱਪੜਾ ਟੰਗ ਦਿੱਤਾ। ਜੇ ਕੋਈ ਆਦਮੀ ਬੰਨੇ ਵਿਚ ਵੜਨ ਦੀ ਕੋਸ਼ਿਸ਼ ਕਰਦਾ ਸੀ ਤਾਂ ਪਤਾ ਨਹੀਂ ਕਿਥੋਂ ਗੋਲੀ ਆ ਕੇ ਵੱਜਦੀ। ਏਸ ਲਈ ਪੁਲਿਸ ਵੀ 'ਹੱਦਾਂ ਪੱਕੀਆਂ ਝੂਲਦੇ ਝੰਡੇ, ਬੰਨਿਆ 'ਚ ਜਿਉਣੇ ਮੋੜ ਦੇ' ਬੰਨੇ ਵਿਚ ਡਰਦੀ ਨਹੀਂ ਸੀ ਵੜਦੀ। ਸਾਰੇ ਡਾਕੂ ਬੈਠੇ ਆਰਾਮ ਕਰ ਰਹੇ ਸਨ ਪਰ ਜਿਉਣਾ ਬੇਚੈਨ ਸੀ। ਅੱਖਾਂ ਨਮ ਵੇਖ ਕੇ ਚਤਰੇ ਨੇ ਪੁੱਛਿਆ "ਕੀ ਗੱਲ ਸਰਦਾਰਾ?"

"ਬਾਈ ਕਿਸ਼ਨੇ ਦਾ ਪਤਾ ਨੀ ਕੀ ਹਾਲ ਹੋਣਾ ਏਂ। ਤੇ ਛੋਟਾ ਵੀ ਕੱਲਾ ਈ ਰਹਿ ਗਿਆ। ਬਾਪੂ ਤੋਂ ਤਾਂ ਕਿਸ਼ਨੇ ਦਾ ਦੁੱਖ ਹੀ ਨੀ ਸੀ ਝੱਲਿਆ ਜਾਂਦਾ। ਹੁਣ ਤਾਂ ਮੈਂ ਵੀ ਡਾਕੂ ਬਣ ਗਿਆ। ਹੁਣ ਤਾਂ ਬਾਪੂ ਮੰਜੇ 'ਚ ਪਿਆ ਈ ਸਹਿਕਦਾ ਹੋਣਾ ਐਂ।" ਏਨੇ ਨੂੰ ਕੀ ਵੇਖਦਾ ਹੈ ਕਿ ਛੋਟਾ ਭਰਾ ਰੋਂਦਾ ਰੋਂਦਾ ਜਿਉਣੇ ਗਲ ਆ ਲੱਗਿਆ। ਛੋਟਿਆ ਕਹਿ ਕੇ ਜਿਉਣਾ ਵੀ ਰੋ ਪਿਆ ਤੇ ਭਰੇ ਗਲੇ ਨਾਲ ਪੁੱਛਿਆ "ਬਾਪੂ ਦਾ ਕੀ ਹਾਲ ਐ।"

"ਹਾਲ ਕੀ ਹੋਣਾ ਏਂ ਬਾਈ ਅੱਜ ਸੂਰਜ ਛਿਪਣ ਤੋਂ ਪਹਿਲਾਂ ਬਾਪੂ ਦੀ ਆਖਰੀ ਇੱਛਾ, ਕਿ ਮੇਰੀ ਚਿਤਾ ਨੂੰ ਅੱਗ ਜਿਉਣਾ ਲਾਵੇ।"

ਫੇਰ ਦੋਵੇਂ ਭਰਾ ਗਲ ਨੂੰ ਚੁੰਬੜ ਕੇ ਰੋਣ ਲੱਗ ਪਏ। ਸਾਰੇ ਪੱਥਰ ਹੋਏ ਦਿਲ ਵੀ ਭੁੱਬਾਂ ਮਾਰਨ ਲੱਗੇ। ਫੇਰ ਚਤਰੇ ਨੇ ਮਨ ਕਰੜਾ ਕਰ ਕੇ ਕਿਹਾ "ਬਾਪੂ ਦੀ ਆਖਰੀ ਇੱਛਾ ਜ਼ਰੂਰ ਪੂਰੀ ਕੀਤੀ ਜਾਊਗੀ।"

"ਤੇ ਪੁਲਿਸ" ਛੋਟੇ ਨੇ ਕਿਹਾ।

"ਪੁਲਿਸ ਦੀ ਐਸੀ ਦੀ ਤੈਸੀ। ਭਾਵੇਂ ਸਾਡੇ ਵਿਚੋਂ ਦੋ ਤਿੰਨ ਦੀ ਬਲੀ ਨਾ ਦੇਣੀ ਪੈ ਜਾਵੇ।"

ਛੋਟਾ ਬੋਝਲ ਮਨ ਨਾਲ ਪਿੰਡ ਆ ਗਿਆ ਤੇ ਚਤਰੇ ਨੇ ਜਿਉਣੇ ਨੂੰ ਸਾਰੀ ਸਕੀਮ ਸਮਝਾ ਦਿੱਤੀ ਤੇ ਸੂਰਜ ਛਿਪਣ ਤੋਂ ਪਹਿਲਾਂ ਮੌੜਾਂ ਦੇ ਸਿਵਿਆਂ ਵਿਚ ਪਹੁੰਚਗੇ ਜਿੱਥੇ ਬਾਪੂ ਦੀ ਚਿਤਾ ਚਿਣੀ ਪਈ ਅਗਨੀ ਦੀ ਉਡੀਕ ਵਿਚ ਸੀ।

ਅਖੇ : ਜੇ ਬੰਦਿਆ ਤੂੰ ਸੁਰਗ ਭਾਲਦਾਂ।
ਰਾਹ ਦੱਸਦੇ ਨੇ ਬਾਬੇ।
ਬਈ ਮਾਤ ਪਿਤਾ ਦੀ ਸੇਵਾ ਕਮਾ ਲੈ
ਫਲ ਮਿਲਣਗੇ ਡਾਢੇ।
ਬਈ ਸਾਰੇ ਤੀਰਥ ਪਿੱਛੇ ਰਹਿ ਗਏ
ਇਹ ਤੀਰਥ ਵਡਭਾਗੇ
ਮਾਪਿਆਂ ਦੇ ਚਰਨੀਂ ਸੁਰਗਾਂ ਦੇ ਦਰਵਾਜ਼ੇ।

ਓਧਰੋਂ ਪੁਲਿਸ ਨੂੰ ਵੀ ਪਤਾ ਲੱਗ ਗਿਆ ਕਿ ਜਿਉਣਾ ਬਾਪੂ ਦੀ ਮੌਤ ਤੇ ਉਸ ਦੀ ਚਿਤਾ ਨੂੰ ਅਗਨੀ ਦੇਣ ਆਵੇਗਾ ਤੇ ਪੁਲਿਸ ਵੀ ਪਹੁੰਚ ਗਈ। ਜਿਉਣੇ ਨੇ ਜ਼ਨਾਨੇ ਕੱਪੜੇ ਪਾਏ ਹੋਏ ਸੀ ਤੇ ਬੁੱਢੀ ਬਣਿਆਂ ਝੁਕ ਕੇ ਸੋਟੀ ਦੇ ਸਹਾਰੇ ਤੁਰਦਾ ਸੀ ਤੇ ਜੇਬ ਵਿਚ ਮਾਚਸ ਵੀ ਸੀ ਤੇ ਇਕ ਡਾਕੂ, ਡਾਕੂ ਦੇ ਭੇਸ ਵਿਚ ਹੀ ਸੀ ਤੇ ਮੂੰਹ ਤੇ ਨਕਾਬ ਸੀ ਜਦੋਂ ਅੱਗੇ ਵਧਿਆ ਤਾਂ ਪੁਲਿਸ ਨੇ ਜਿਉਣਾ ਸਮਝ ਕੇ ਫੜ ਲਿਆ ਤੇ ਠਾਣੇ ਵੱਲ ਨੂੰ ਚੱਲ ਪਏ। ਪਿਛੋਂ ਜਿਉਣੇ ਨੇ ਬਾਪੂ ਦੀ ਚਿਤਾ ਨੂੰ ਅੱਗ ਦਿੱਤੀ ਤੇ ਸਭ ਘੋੜਿਆਂ ਤੇ ਭੱਜ ਗਏ।

ਪੁਲਿਸ ਨੂੰ ਠਾਣੇ ਵਿਚ ਆ ਕੇ ਪਤਾ ਲੱਗਿਆ ਕਿ ਅਸੀਂ ਤਾਂ ਕਿਸੇ ਹੋਰ ਨੂੰ ਈ ਫੜ ਲਿਆਏ ਹਾਂ। ਪੁੱਛ ਗਿੱਛ ਕਰਨ ਤੋਂ ਪਤਾ ਲੱਗਿਆ ਕਿ ਇਹ ਤਾਂ ਜਿਉਣੇ ਦੀ ਭੂਆ ਦਾ ਪੁੱਤ ਏ, ਜੋ ਕਿਸ਼ਨੇ ਤੋਂ ਵੀ ਵੱਡੀ ਉਮਰ ਦਾ ਹੋਣ ਕਰਕੇ ਚਿਤਾ ਨੂੰ ਅਗਨੀ ਦੇ ਰਿਹਾ ਸੀ। ਠਾਣੇਦਾਰ ਕਹਿੰਦਾ, "ਯਕੀਨ ਨੀ ਆਉਂਦਾ ਕਿ ਤੂੰ ਸੱਚ ਬੋਲ ਰਿਹਾ ਹੈਂ। ਸਰਕਾਰ ਤੁਹਾਡੇ ਮੂਹਰੇ ਕੋਈ ਜ਼ੋਰ ਥੋੜ੍ਹਾ ਹੀ ਹੈ। ਪਰ ਜਦੋਂ ਤੈਨੂੰ ਫੜਿਆ ਸੀ ਤੂੰ ਓਦੋਂ ਨੀ ਬੋਲਿਆ।"

"ਮੇਰੇ ਬੋਲਣ ਦਾ ਹੁਣ ਕੋਈ ਫਾਇਦਾ ਨੀ ਹੋ ਰਿਹਾ। ਓਸ ਵੇਲੇ ਕਹਿੰਦਾ ਤਾਂ ਸਾਰੇ ਰਾਹ ਕੁੱਟਦੇ ਹੀ ਆਉਣਾ ਸੀ। ਇਹ ਤਾਂ ਠੀਕ ਹੈ ਕਿ ਤੂੰ ਜਿਉਣਾ ਨਹੀਂ ਪਰ ਤੂੰ ਓਸੇ ਦੇ ਗਿਰੋਹ ਦਾ ਬੰਦਾ ਏਂ। ਦੇ ਦਿਓ ਓਏ ਅੰਦਰ।"

"ਦੇ ਦਿਓ ਜੀ ਮੇਰਾ ਕਿਹੜਾ ਕੋਈ ਜ਼ੋਰ ਐ। ਫਸਲ ਸਾਰੀ ਖੇਤਾਂ 'ਚ ਰੁਲੀ ਜਾਂਦੀ ਐ। ਮੀਂਹ ਕਣੀ ਦੀ ਰੁੱਤ ਏ।"

"ਵੇਖ ਕਿਵੇਂ ਚਚਰ ਕਰੀ ਜਾਂਦਾ ਐ, ਕੋਈ ਨੀ ਤੈਨੂੰ ਵੀ ਪਹੁੰਚਾਉਣਾ ਏ ਕਿਸ਼ਨੇ ਕੋਲੇ, ਮਾਮੇ ਭੂਆ ਦੇ ਪੁੱਤਾਂ ਦਾ ਕਰੌਣਾ ਭਰਤ ਮਿਲਾਪ।"

"ਚਲੋ ਏਸੇ ਪੱਜ ਹੀ ਮਾਮੇ ਦੇ ਪੁੱਤ ਨੂੰ ਮਿਲ ਲਵਾਂਗੇ, ਨਾਲੇ ਕਾਲੇ ਪਾਣੀ ਦੀ ਸੈਰ ਹੀ ਸਹੀ।"

ਉਧਰ ਕਿਸ਼ਨਾ ਵੀ ਇਕ ਦਰਖਤ ਦੀ ਛਾਵੇਂ ਬੈਠਾ ਜ਼ਹਿਰ ਘੋਲ ਰਿਹਾ ਸੀ। ਜਦੋਂ ਉਸਨੇ ਗੁੱਸੇ ਵਿਚ ਇਹ ਕਹਿ ਕੇ, ਕੁੱਤਾ ਡੋਗਰ ਤਾਂ ਧਰਤੀ 'ਚੋਂ ਇਕ ਡਲਾ ਉੱਖੜ ਕੇ ਸਾਹਮਣੇ ਜਾਂਦੇ, ਦੂਜੇ ਕੈਦੀ ਦੇ ਪੈਰਾਂ ਵਿਚ ਵੱਜਿਆ। ਜਦੋਂ ਕਿਸ਼ਨਾ ਉਹਦੇ ਵੱਲ ਝਾਕਿਆ ਤਾਂ ਦੂਜੇ ਕੈਦੀ ਦੀਆਂ ਅੱਖਾਂ ਗਹਿਰੀਆਂ ਸਨ। ਕਿਸ਼ਨੇ ਨੇ ਝੱਟ ਸਤਿ ਸ੍ਰੀ ਅਕਾਲ ਬੁਲਾਈ।

"ਸਤਿ ਸ੍ਰੀ ਅਕਾਲ ਤਾਂ ਮੰਨੀ ਪਰ ਇਹ ਕੀ ਤਰੀਕਾ ਹੋਇਆ, ਸਤਿ ਸ੍ਰੀ ਅਕਾਲ ਬੁਲਾਣ ਦਾ।"

ਕਿਸ਼ਨਾ ਕਹਿੰਦਾ "ਬਾਈ ਮੈਂ ਤਾਂ ਬੇਧਿਆਨੇ ਹੀ ਠੋਕਰ ਮਾਰ ਦਿੱਤੀ। ਤੁਸੀਂ ਤਾਂ ਪੰਜਾਬੀ ਭਰਾ ਓਂ। ਕਿਥੋਂ ਦੇ ਓਂ ਤੇ ਕਿਹੜੇ ਜੁਰਮ ਵਿਚ ਵਤਨਾਂ ਤੋਂ ਦੂਰ ਕਰ ਦਿੱਤਾ ਕੁੱਤੀ ਸਰਕਾਰ ਨੇ।"

"ਮੈਂ ਤਾਂ ਬਾਈ ਫੁੰਮਣ ਹਾਂ ਫਲੇੜਿਆਂ ਦਾ। ਭਰਜਾਈ ਸੀ ਵੈਲਣ, ਪਿੰਡ ਵਿਚ ਈ ਪਰਾਏ ਮਰਦ ਨਾਲ ਖੇਹ ਖਾਣ ਲੱਗ ਪਈ ਸੀ। ਬਥੇਰੀ ਵਰਜੀ ਨਹੀਂ ਟਲੀ, ਉਲਟਾ ਮੂਹਰੇ ਬੋਲੇ ਤੇ ਪੈਰਾਂ ਤੇ ਪਾਣੀ ਨਾ ਪੈਣ ਦੇਵੇ। ਇਕ ਦਿਨ ਇਕੱਠਿਆਂ ਨੂੰ ਵੇਖ ਕੇ ਯਾਰ ਨੂੰ ਗੁੱਸਾ ਆ ਗਿਆ ਤੇ ਦੋਨੋਂ ਈ ਵੱਢਤੇ ਤੇ ਆਪ ਹੀ ਠਾਣੇ ਜਾ ਕੇ ਬਿਆਨ ਦੇਤੇ। ਤੇ ਸਰਕਾਰ ਨੇ ਉਮਰ ਕੈਦ ਵਿਚ ਕਾਲੇਪਾਣੀ ਭੇਜਤਾ।"

"ਠੀਕ ਕੀਤਾ ਫੁੰਮਣਾ, ਹੋਰ ਖਾਨਦਾਨ ਦੀਆਂ ਇੱਜ਼ਤਾਂ ਇਸ਼ਕ ਮੁਸ਼ਕ ਦੀ ਬਲੀ ਤਾਂ ਨੀ ਚੜ੍ਹਾਈਆਂ ਜਾਂਦੀਆਂ।"

ਅਖੇ : ਨਹੀਂ ਝੱਲਿਆ ਕਿਸੇ ਤੋਂ ਜਾਂਦਾ
ਇੱਜ਼ਤਾਂ ਦਾ ਦਰਦ ਬੁਰਾ।

ਫੁੰਮਣ ਕਹਿੰਦਾ "ਤੇ ਬਾਈ ਤੋਂ ਕੀ ਕਸੂਰ ਹੋ ਗਿਆ ਜੋ ਪਰਿਵਾਰ ਤੋਂ ਵਿਛੜ ਗਿਆ।"

"ਮੈਂ ਤਾਂ ਬਾਈ ਫੁੰਮਣਾ ਇਨਾਮੀ ਡਾਕੂ ਕਿਸ਼ਨਾ ਹਾਂ।"

"ਪਰ ਤੈਨੂੰ ਤਾਂ ਧੀਆਂ ਭੈਣਾਂ ਦੀ ਇੱਜ਼ਤ ਦਾ ਸਾਂਝਾ ਹੋਣ ਕਰਕੇ, ਗਊ ਗਰੀਬ ਦਾ ਮਦਦਗਾਰ ਹੋਣ ਕਰਕੇ ਆਮ ਖਾਸ ਲੋਕ ਚੰਗਾ ਈ ਸਮਝਦੇ ਸੀ। ਇਹ ਮੈਂ ਵੀ ਸੁਣਦਾ ਸੀ। ਪਰ ਤੂੰ ਡਾਕੂ ਕਿਉਂ ਬਣਿਆ?"

"ਇਕ ਮੰਡੀ ਦੇ ਆੜ੍ਹਤੀਏ ਕੋਲੋਂ ਜ਼ਮੀਨ ਖਰੀਦਣ ਲਈ ਕਰਜ਼ਾ ਲਿਆ ਸੀ। ਫਸਲ ਚੰਗੀ ਨਾ ਹੋਣ ਕਰਕੇ ਵੇਲੇ ਸਿਰ ਕਰਜ਼ਾ ਨਾ ਮੁੜਿਆ। ਜਦੋਂ ਕਿ ਵਿਆਜ ਮੋੜੀ ਜਾਂਦੇ ਸੀ। ਇਕ ਵਾਰੀ ਬਹੁਤਾ ਈ ਤਕਾਜ਼ਾ ਜਾ ਕਰਦਾ ਕਰਦਾ ਪੁੱਠਾ ਬੋਲਣ ਲੱਗ ਪਿਆ। ਗੱਲ ਗਾਲੀ ਗਲੋਚ ਤੱਕ ਪਹੁੰਚ ਗਈ। ਬੇਬੇ ਤਾਈਂ ਵੀ ਪੁੱਠਾ ਬੋਲਿਆ। ਨਹੀਂ ਸੁਣੀਆਂ ਗਈਆਂ। ਕ੍ਰੋਧ ਵਿਚ ਲਾਲੇ ਦਾ ਗਲਾ ਘੁੱਟਿਆ ਗਿਆ। ਪੁਲਿਸ ਤੋਂ ਡਰਦਾ ਫਰਾਰ ਹੋ ਗਿਆ ਤੇ ਡਾਕੂਆਂ ਦੇ ਗਰੋਹ ਵਿਚ ਜਾ ਰਲਿਆ। ਚੰਗਾ ਹੁੰਦਾ ਜੇ ਮੈਂ ਵੀ ਫਰਾਰ ਹੋਣ ਦੀ ਥਾਂ ਠਾਣੇ ਚਲਿਆ ਜਾਂਦਾ।

ਹੋਣੀ ਕਦੇ ਨਾ ਟਲਦੀ
ਹੋ ਕੇ ਰਹਿੰਦੀ ਐ।

ਤੇ ਫੇਰ ਡੂੰਮਣ ਕਹਿੰਦਾ "ਪੁਲਿਸ ਦੇ ਹੱਥ ਕਿਵੇਂ ਆਇਆ?"

"ਫੇਰ ਇਕ ਬੇਈਮਾਨ ਮੁਸਲਾ ਡਸਕੇ ਦਾ ਅਹਿਮਦ ਡੋਗਰ ਲਾਲਚ ਵਿਚ ਪੱਗਾਂ ਵਟਾ ਕੇ ਧਰਮ ਭਰਾ ਬਣ ਗਿਆ। ਇਕ ਵਾਰੀ ਡਾਕੇ ਦਾ ਮਾਲ ਵੇਖ ਕੇ ਇਨਾਮ ਦੇ ਲਾਲਚ ਵਿਚ ਪੁਲਿਸ ਦੀ ਮੁਖਬਰੀ ਕਰ ਗਿਆ ਤੇ ਸ਼ਰਾਬ 'ਚ ਬੇਹੋਸ਼ੀ ਦੀ ਪੁੜੀ ਮਿਲਾ ਕੇ ਬੇਹੋਸ਼ ਕਰਕੇ ਘਰੋਂ ਫੜਵਾਤਾ।"

"ਮਾੜੀ ਗੱਲ ਕੀਤੀ ਕੰਜਰ ਦੇ ਪੁੱਤ ਨੇ।" ਡੂੰਮਣ ਨੇ ਕਿਹਾ। "ਖੈਰ ਜੋ ਹੋ ਗਿਆ ਸੋ ਹੋ ਗਿਆ। ਹੋਣੀ ਕਦੋਂ ਟਲਦੀ ਐ। ਨਹੀਂ ਤਾਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਾਹਿਬ ਕਹਿ ਹੀ ਗਏ ਨੇ ਕਿ ਇਹ ਕੌਮ ਤਾਂ ਜੇ ਲੱਖ ਕਰੋੜ ਕਸਮਾਂ ਵੀ ਖਾ ਜਾਵੇ ਤਾਂ ਵੀ ਏਸ ਕੌਮ ਤੇ ਵਿਸ਼ਵਾਸ ਨੀ ਕਰਨਾ ਚਾਹੀਦਾ। ਬਾਕੀ ਪਿੱਛੇ ਭਰਾ ਹੋਣਗੇ।"

"ਹਾਂ ਦੋ ਐ, ਸ਼ਤੀਰਾਂ ਵਰਗੇ।" ਕਿਸ਼ਨੇ ਨੇ ਕਿਹਾ।

"ਤਾਂ ਫੇਰ ਉਹਨਾਂ ਨੂੰ ਚਿੱਠੀ ਲਿਖ ਵੀ ਬਦਲਾ ਲੈਣਗੇ। ਬਾਹਵਾਂ ਹੋਰ ਕਾਹਦੇ ਲਈ ਹੁੰਦੀਆਂ ਨੇ।"

"ਕਾਲੇਪਾਣੀਆਂ ਤੋਂ ਚਿੱਠੀ, ਡੂੰਮਣਾ ਚਿੱਠੀ ਲਈ ਤਾਂ ਕਾਗਜ਼, ਕਲਮ ਤੇ ਸਿਆਹੀ ਚਾਹੀਦੀ ਐ, ਤੇ ਨਾਲੇ ਫੇਰ ਟਿਕਟ।"

ਡੂੰਮਣ ਕਹਿੰਦਾ "ਸਾਰਾ ਇੰਤਜ਼ਾਮ ਹੋਜੂ, ਸਾਹਮਣੇ ਇਕ ਕਾਗਜ਼ ਉਡਦਾ ਵੇਖਿਆ, ਲੈ ਕਾਗਜ਼ ਤਾਂ ਆਹ ਉਡਿਆ ਆਂਦਾ ਏ।" ਡੂੰਮਣ ਕਾਗਜ਼ ਫੜਨ ਲੱਗਿਆ ਤਾਂ ਸੇਹ ਦਾ ਤੱਕਲਾ; ਨਜ਼ਰ ਪੈ ਗਿਆ, ਉਹ ਵੀ ਚੁੱਕ ਲਿਆ। "ਲੈ ਕਲਮ ਇਹਨੂੰ ਬਣਾ ਲੈ।" ਕਿਸ਼ਨੇ ਨੇ ਪੱਟ 'ਚ ਜ਼ੋਰ ਨਾਲ ਅੰਗੂਠੇ ਦਾ ਨਹੁੰ ਮਾਰਿਆ ਤੇ ਲਹੂ ਕੱਢ ਲਿਆ ਤੇ ਕਹਿੰਦਾ

"ਫੇਰ ਸਿਆਹੀ ਤਾਂ ਹੈਗੀ ਐ ਯਾਰ ਕੋਲੇ।"

ਕਿਸ਼ਨੇ ਖੂਨ ਦੀ ਬਣਾ ਲਈ ਸਿਆਹੀ

ਬਦਲੇ ਦਾ ਖਤ ਲਿਖਣਾ।

ਇਸ ਤਰ੍ਹਾਂ ਹੀਲੇ ਵਸੀਲੇ ਕਰਕੇ ਪੁਲਿਸ ਦੀਆਂ ਮਿੰਨਤਾਂ ਤਰਲਿਆਂ ਨਾਲ ਚਿੱਠੀ ਡਾਕਖਾਨੇ ਪਾਈ ਗਈ। ਚਿੱਠੀ ਪਿੰਡ ਪਹੁੰਚ ਗਈ। ਤੇ ਡਾਕੀਏ ਨੇ ਜਾ ਕਿਸ਼ਨੇ ਦੇ ਘਰੇ ਆਵਾਜ਼ ਮਾਰੀ।

ਅਗਾਂਹ ਕਿਸ਼ਨੇ ਦਾ ਛੋਟਾ ਭਾਈ ਦਿਨ ਨੂੰ ਹੀ ਅੱਖਾਂ ਮੀਚ ਕੇ ਕਿਸ਼ਨੇ ਨੂੰ ਮਿਲਣ ਦੇ ਸੁਪਨੇ ਲਈ ਜਾਂਦਾ ਸੀ। ਡਾਕੀਏ ਦੀ ਆਵਾਜ਼ ਸੁਣ ਕੇ ਛੋਟਾ ਤ੍ਰਬਕ ਕੇ ਉੱਠਿਆ ਤੇ ਸੁਪਨਾ ਟੁੱਟ ਗਿਆ। ਤੇ ਵੇਖੇ ਆਸੇ ਪਾਸੇ ਵੀ ਕੀ ਐ ਕਿਤੇ ਕਿਸ਼ਨਾ ਦਿਸ ਹੀ ਪਵੇ।

ਅਖੇ : ਸੁਪਨੇ 'ਚ ਵੀਰ ਮਿਲਿਆ
ਅੱਖ ਖੁੱਲ੍ਹੀ ਤੋਂ ਨਜ਼ਰ ਨਾ ਆਇਆ।

"ਕੀ ਯਾਰ ਤੇਰੀ ਆਵਾਜ਼ ਨੇ ਤਾਂ ਗੁੜ ਈ ਗੋਬਰ ਕਰਤਾ, ਮੈਂ ਤਾਂ ਸੁਪਨੇ 'ਚ ਬਾਈ ਕਿਸ਼ਨੇ ਨਾਲ ਗੱਲਾਂ ਕਰੀ ਜਾਂਦਾ ਸੀ।"

"ਫੇਰ ਤਾਂ ਚਿੱਠੀ ਵੀ ਕਾਲੇਪਾਣੀਓਂ ਆਈ ਐ ਕਿਸ਼ਨੇ ਦੀਓ ਐ।"

"ਤੇਰੇ ਮੂੰਹ ਵਿਚ ਘਿਓ ਸ਼ੱਕਰ ਓਏ ਡਾਕੀਆ। ਚਿੱਠੀ ਫੜਕੇ ਚੁੰਮ ਚੱਟ ਕੇ ਹਿੱਕ ਨਾਲ ਲਾਈ ਰੱਖੀ ਤੇ ਪਤਾ ਈ ਨਹੀਂ ਲੱਗਿਆ ਕਦੋਂ ਡਾਕੀਆ ਚਲਿਆ ਗਿਆ। ਅੱਖਾਂ ਖੋਲ੍ਹੀਆਂ ਤਾਂ ਬੂਹੇ ਮੂਹਰ ਦੀ ਚੌਂਕੀਦਾਰ ਤੁਰਿਆ ਜਾ ਰਿਹਾ ਸੀ, ਬੋਲ ਮਾਰ ਕੇ ਕਹਿੰਦਾ, "ਚੌਂਕੀਦਾਰਾ, ਜਾਹ ਮੀਰ ਨੂੰ ਤਾਂ ਬੁਲਾ ਕੇ ਲਿਆ। ਕਹੀਂ ਹੁਣੇ ਆ ਜੇ।" ਚੌਂਕੀਦਾਰ "ਚੰਗਾ ਸਰਦਾਰ" ਕਹਿ ਕੇ ਚਲਿਆ ਗਿਆ।

ਚੌਂਕੀਦਾਰ ਨੇ ਜਾ ਕੇ ਮੀਰ ਦੇ ਘਰ ਮੀਰ ਨੂੰ ਸੁਨੇਹਾ ਲਾ ਦਿੱਤਾ ਕਿ ਜਿਉਣੇ ਦਾ ਛੋਟਾ ਭਰਾ ਬੁਲਾਉਂਦਾ ਏ ਕਿਹਾ ਏ ਫਟਾ ਫਟ ਆਵੇ। ਅੱਗੋ ਮੀਰ ਛੋਟੇ ਦੇ ਖੇਤੋਂ ਚੋਰੀਓਂ ਦੋ ਕੜਬ ਦੀਆਂ ਪੂਲੀਆਂ ਚੁੱਕ ਲਿਆਇਆ ਸੀ, ਮੀਰ ਸੋਚੇ ਕਿ ਫਸਗੇ, ਇਹ ਸਰਦਾਰ ਨੂੰ ਕੀਹਨੇ ਦੱਸ ਦਿੱਤਾ ਕੰਜਰ ਦੇ ਨੇ। ਮੀਰ ਡਰੀ ਜਾਵੇ ਤਾਂ ਚੌਂਕੀਦਾਰ ਮੁੜਦਾ ਹੋਇਆ ਫੇਰ ਕਹਿੰਦਾ "ਮੀਰਾ ਅਜੇ ਘਰੇ ਈ ਮਰਦਾ ਏਂ, ਪੈਰਾਂ ਨੂੰ ਮਹਿੰਦੀ ਲੱਗੀ ਏ ਜਿਕੋਂ ਜਾਂਦਾ ਨੀ। ਜਾਹ ਛੇਤੀ ਜਾਹ, ਕੋਈ ਕੰਮ ਹੀ ਹੋਣਾ ਏਂ।" ਕਹਿ ਕੇ ਚਲਿਆ ਗਿਆ। ਮੀਰ ਨੇ ਕਲਪੇ ਹੋਏ ਤੇ ਡਰਦੇ ਦੀ ਕਿਹਾ, "ਇਹ ਚੌਂਕੀਦਾਰ ਅੱਠ ਚਾਂਭਲਿਆ ਫਿਰਦਾ ਏ" ਤੇ ਛੋਟੇ ਕੋਲ ਜਾ ਕੇ ਲੱਗਿਆ ਮੁਆਫੀਆਂ ਮੰਗਣ।

ਅਖੇ : ਚੋਰ ਦੀ ਦਾੜ੍ਹੀ ਵਿਚ ਤਿਣਕਾ
ਆਪਣਾ ਈ ਡਰ ਮਾਰਦਾ।

"ਸਰਦਾਰਾ ਅੱਜ ਮੁਆਫ਼ ਕਰਦੇ ਸੌਂਹ ਅੱਲਾ ਤਾਲਾ ਦੀ ਗਾਹਾਂ ਨੂੰ ਨੀ ਇਹ ਕੰਮ ਕਰਦਾ।" ਛੋਟਾ ਮੀਰ ਵੱਲ ਵੇਖ ਕੇ ਖੁਸ਼ ਹੋਈ ਜਾਵੇ। ਮੀਰ ਆਪਣੀ ਮੁਹਾਰਨੀ ਰਟੀ ਜਾਵੇ। "ਸੌਂਹ ਢਾਂਹੀ ਦੀ ਮੈਂ ਤਾਂ ਅੱਜ ਈ ਦੋ ਪੂਲੀਆਂ ਚੁੱਕ ਕੇ

ਲਿਆਇਆਂ, ਟੋਕਾ ਕੀਤਾ ਕਰਾਇਆ ਟੋਕਰਾ ਭਰ ਕੇ ਏਥੇ ਸੁੱਟ ਜਾਨਾਂ। ਸੌਂਹ ਬਾਬੇ ਦੀ ਅੱਜ ਨਾ ਕੁਸ਼ ਕਹੋ, ਢਾਂਡੀ ਭੁੱਖੀ ਮਰਦੀ ਸੀ। ਇਹ ਤਾਂ ਪਹਿਲੀ ਚੋਰੀ ਤੇ ਪਹਿਲੇ ਈ ਫਾਹੇ ਵਾਲੀ ਗੱਲ ਹੋਈ।"

"ਓਏ ਕੰਬੀ ਕਿਉਂ ਜਾਨਾ ਏਂ ਜਿਵੇਂ ਮਲੇਰੀਆ ਹੋਇਆ ਹੋਵੇ ਮੈਂ ਤਾਂ ਤੈਨੂੰ ਕੁਸ਼ ਨੀ ਕਿਹਾ, ਤੇ ਨਾ ਈਂ ਮੈਨੂੰ ਕਿਸੇ ਚੋਰੀ ਦਾ ਪਤਾ ਸੀ। ਊਂ ਮੈਂ ਸਮਝ ਗਿਆ ਹੁਣ। ਪੂਲੀਆਂ ਭਾਵੇਂ ਹੋਰ ਚਾਰ ਚੁੱਕ ਲਿਆਈਂ। ਪਹਿਲਾਂ ਆਹਾ ਇਕ ਕੰਮ ਕਰਕੇ ਆ। ਕਾਲੇਪਾਣੀਓਂ ਬਾਈ ਕਿਸ਼ਨੇ ਦੀ ਚਿੱਠੀ ਆਈ ਏ ਤੇ ਇਹ ਜਿਊਣੇ ਨੂੰ ਪਹੁੰਚਾਣੀ ਏਂ।"

"ਅੱਲਾ ਤਾਲਾ ਭਲਾ ਕਰੇ ਸਰਦਾਰਾਂ ਦਾ। ਲਿਆਓ ਜਜਮਾਨੋਂ।"

ਛੋਟੇ ਨੇ ਚਿੱਠੀ ਮੀਰ ਨੂੰ ਫੜਾ ਕੇ ਕਿਹਾ, "ਕਹੀਂ ਬਾਈ ਨੂੰ ਵੀ ਸਭ ਠੀਕ ਠਾਕ ਐ। ਕਦੇ ਹਨੇਰੇ ਸਵੇਰੇ ਮਿਲ ਜਾਵੇ ਆ ਕੇ ਬੜਾ ਦਿਲ ਕਰਦਾ ਏ ਮਿਲਣ ਨੂੰ। ਘਰ ਦੀਆਂ ਕੰਧਾਂ ਖਾਣ ਨੂੰ ਆਉਂਦੀਆਂ ਨੇ।"

ਮੀਰ ਚਿੱਠੀ ਫੜ ਕੇ ਆਪਣੇ ਘਰੇ ਆ ਗਿਆ ਤੇ ਘੋੜੀ ਉਤੇ ਕਾਠੀ ਪਾਉਣ ਲੱਗਿਆ ਤਾਂ ਘਰ ਵਾਲੀ ਨੇ ਪੁੱਛਿਆ, "ਕਾਠੀ ਕਸੀ ਜਾਨਾ ਏਂ ਕਿੱਥੋਂ ਦੇ ਚਾਲੇ ਐ।"

"ਨੀ ਕਾਲੇਪਾਣੀਓਂ ਚਿੱਠੀ ਆਈ ਐ ਕਿਸ਼ਨੇ ਦੀ ਤੇ ਉਹ ਜਿਊਣੇ ਨੂੰ ਦੇਣ ਚੱਲਿਆ ਹਾਂ।"

"ਬੂ ਮੈਂ ਮਰਜਾਂ ਵੇ ਓਥੋਂ ਡਾਕੂਆਂ ਕੋਲੋਂ ਜਿਉਂਦਾ ਜਾਗਦਾ ਕਿਵੇਂ ਆਏਂਗਾ।"

ਮੀਰ ਨੇ ਕਾਠੀ ਲਾਹ ਦਿੱਤੀ।

"ਵੇ ਕੱਛੇ 'ਚ ਕਿਉਂ ਹੱਗੀ ਜਾਨਾ ਏਂ, ਜਾਹ ਲਾਗ ਲੈ ਕੇ ਮੁੜੇਂਗਾ।"

ਮੀਰ ਨੇ ਫੇਰ ਕਾਠੀ ਪਾ ਲਈ।

"ਪਰ ਜੇ ਚਿੱਠੀ ਕੋਈ ਭੈੜੀ ਖ਼ਬਰ ਲੈ ਕੇ ਆਈ ਫੇਰ ਤਾਂ ਲੋਥ ਹੀ ਆਊਗੀ ਤੇਰੀ।"

ਮੀਰ ਨੇ ਫੇਰ ਕਾਠੀ ਲਾਹ ਦਿੱਤੀ।

"ਵੇ ਕਾਠੀ ਕਿਉਂ ਲਾਹ ਦਿੱਤੀ ਆਪਾਂ ਤਾਂ ਲਾਗੀ ਆਂ। ਚਿੱਠੀ ਕੋਹੋ ਜੀ ਵੀ ਹੋਵੇ ਆਪਾਂ ਨੂੰ ਤਾਂ ਲਾਗ ਮਿਲੇ ਈ ਮਿਲੇ। ਡਰ ਨਾ ਜਾਹ ਲਾਗ ਲੈ ਕੇ ਮੁੜੇਂਗਾ।"

ਮੀਰ ਨੇ ਘੋੜੀ ਤੇ ਫੇਰ ਤੰਗਤੜਪਟੀਆ ਜਾ ਕੱਸਿਆ ਤੇ ਚਲੋ-ਚਾਲ, ਚਲੋ-ਚਾਲ ਜਿਊਣੇ ਦੇ ਅੱਡੇ ਵਾਲੇ ਬੰਨੇ ਕੋਲ ਪਹੁੰਚ ਗਿਆ ਤਾਂ ਇਕ ਡੰਗਰ ਚਾਰਨ ਵਾਲੇ ਚਰਵਾਹੇ ਨੇ ਰੋਕ ਲਿਆ। ਚਰਵਾਹਾ ਕਹਿੰਦਾ "ਮੀਰਾ ਜਾਨ ਨੀ ਲੋੜੀਂਦੀ। ਜਿਊਣੇ ਦੀ ਹੱਦ ਵਿਚ ਵੜਿਆ ਜਾਨਾ ਏਂ।"

"ਓਏ ਮੈਂ ਤਾਂ ਚੱਲਿਆ ਈ ਜਿਉਣੇ ਨੂੰ ਮਿਲਣ ਆਂ, ਉਹਦੀ ਚਿੱਠੀ ਆਈ ਐ ਕਾਲੇਪਾਣੀਓਂ। ਉਹ ਦੇਣ ਚੱਲਿਆ ਹਾਂ।"

"ਆਹੋ ਉਹਨੂੰ ਰਾਤੀਂ ਸੁਪਨਾ ਆਇਆ ਹੋਣਾ ਏ ਨਾ ਕਿ ਮੌੜਾਂ ਦਾ ਮੀਰ ਸਵੇਰੇ ਮੈਨੂੰ ਚਿੱਠੀ ਦੇਣ ਆਊਗਾ।"

"ਫੇਰ ਹੁਣ ਕੀ ਕਰਾਂ ਜੇ ਵਾਪਸ ਮੁੜਿਆ ਤਾਂ ਉਹਦੇ ਛੋਟੇ ਭਰਾ ਨੇ ਛਿੱਤਰਾਂ ਦੀ ਛਾਂ ਕਰ ਦੇਣੀ ਏਂ। ਮੇਰੀ ਤਾਂ ਦੋਨੋਂ ਪਾਸੇ ਈ ਮੌਤ ਏ।"

"ਓਏ ਜੇ ਜਾਣਾ ਈ ਐਂ ਤਾਂ ਕੋਈ ਨਿਸ਼ਾਨੀ ਬਣਾ ਕੇ ਜਾਹ। ਜਿਕੋਂ ਦੂਰੋਂ ਈ ਉਹਨੂੰ ਪਤਾ ਲੱਗੇ ਵੀ ਇਹ ਤਾਂ ਕੋਈ ਸਾਡਾ ਈ ਬੰਦਾ ਏ।"

"ਅੱਛਾ।"

"ਹਾਂ।"

ਮੀਰ ਤਾਂ ਝੱਟ ਘੋੜੀ ਦੇ ਪੂਛ ਵਾਲੇ ਪਾਸੇ ਮੂੰਹ ਕਰਕੇ ਬੈਠ ਗਿਆ ਤੇ ਕਹਿੰਦਾ "ਆਪਾਂ ਨੇ ਨਿਸ਼ਾਨੀ ਕੀ ਕਿਤੋਂ ਮੁੱਲ ਲੈਣ ਜਾਣੀ ਐਂ। ਹੁਣ ਠੀਕ ਐ।"

"ਹਾਂ ਹੁਣ ਠੀਕ ਐ, ਹੁਣ ਕੋਈ ਡਰ ਨੀ।"

ਤੇ ਮੀਰ ਨੇ ਘੋੜੀ ਬੰਨੇ ਵਿਚ ਨੂੰ ਕਰ ਲਈ ਤੇ ਅੱਗੇ ਇਕ ਡਾਕੂ ਦੀ ਨਿਗਾਹ ਪੈ ਗਿਆ ਤਾਂ ਉਸ ਨੇ ਜਿਉਣੇ ਨੂੰ ਕਿਹਾ ਸਰਦਾਰਾ ਕੋਈ ਬੰਨੇ ਵਿਚ ਵੜਿਆ ਆਉਂਦਾ ਏ, ਸੇਕ ਦਿਆਂ ਪੁੜਪੁੜੀ।"

"ਓਏ ਕੋਈ ਨਿਹੱਥਾ ਹੀ ਨਾ ਮਾਰਿਆ ਜਾਵੇ।" ਜਿਉਣਾ ਗਹੁ ਨਾਲ ਵੇਖ ਕੇ ਕਹਿੰਦਾ, "ਓਏ ਇਹ ਤੋਂ ਕੀ ਡਰਨਾ ਹੋਇਆ, ਇਹ ਤਾਂ ਘੋੜੀ ਤੇ ਪੁੱਠਾ ਬੈਠਾ ਏ, ਆ ਜਾਣ ਦਿਉ।"

"ਇਹਨੂੰ ਸਿੱਧਿਆਂ ਹੁੰਦਿਆਂ ਦੇਰ ਨੀ ਲੱਗਣੀ ਸਰਦਾਰਾ।"

"ਓਏ ਆ ਜਾਣ ਦਿਉ ਕੋਈ ਆਪਣਾ ਬੰਦਾ ਈ ਨਾ ਹੋਵੇ।"

ਤਾਂ ਘੋੜੀ ਡਾਕੂਆਂ ਮੂਹਰੇ ਆ ਕੇ ਖੜ੍ਹ ਗਈ।

ਜਿਉਣਾ ਕਹਿੰਦਾ "ਕੌਣ ਏਂ ਓਏ ਤੂੰ ਤੇ ਕੀ ਲੈਣ ਆਇਆ ਏਂ।"

"ਜੀ ਮੈਂ ਮੌੜਾਂ ਦਾ ਮੀਰ ਹਾਂ ਤੇ ਸਰਦਾਰ ਜਿਉਣ ਸਿਉਂ ਨੂੰ ਉਹਨਾਂ ਦੀ ਚਿੱਠੀ ਦੇਣ ਆਇਆ ਹਾਂ।"

"ਚੰਗਾ ਚਿੱਠੀ ਦੇ ਜਾ ਤੇ ਏਵੇਂ ਈ ਮੁੜਜਾ।"

"ਪਰ ਉਹਨਾਂ ਦੇ ਛੋਟੇ ਭਰਾ ਦਾ ਹੁਕਮ ਐਂ ਕਿ ਚਿੱਠੀ ਜਿਉਣੇ ਨੂੰ ਈ ਮਿਲੇ।"

"ਪਹਿਚਾਣ ਲੇਂਗਾ ਜਿਉਣੇ ਨੂੰ।"

"ਜੇ ਸਰਦਾਰ ਨੇ ਕੋਈ ਭੇਸ ਨਾ ਵਟਾਇਆ ਹੋਇਆ ਤਾਂ।"

"ਚੰਗਾ ਉਤਰ ਘੋੜੀ ਤੋਂ ਤੇ ਪਹਿਚਾਣ।"

ਮੀਰ ਘੋੜੀ ਤੋਂ ਉਤਰ ਕੇ ਡਾਕੂਆਂ ਵੱਲ ਮੂੰਹ ਕਰਕੇ ਸਭ ਨੂੰ ਗਹੁ ਨਾਲ ਵੇਖ ਕੇ ਝੱਟ ਜਿਉਣੇ ਦੇ ਪੈਰ ਫੜ ਲਏ ਤੇ ਲੱਗਿਆ ਅਸੀਸਾਂ ਦੇਣ।

"ਸਰਦਾਰਾਂ ਦੀਆਂ ਸੱਤੇ ਖੈਰਾਂ, ਭਾਗ ਲੱਗਣ, ਇਰਾਦੇ ਬੁਲੰਦ ਰਹਿਣ, ਕਮਾਈ 'ਚ ਵਾਧਾ। ਜੁਆਨੀਆਂ ਕਾਇਮ ਰਹਿਣ। ਦਿਨ ਦੂਣੀ ਰਾਤ ਚੌਗਣੀ ਤਰੱਕੀ ਹੋਵੇ। ਨਗਾਰੇ ਵੱਜਣ, ਚੁਬਾਰੇ ਵਸਣ, ਦੁਧੀਂ ਨ੍ਹਾਓ ਤੇ ਪੁਤੀਂ ਫਲੋ, ਪਤਾਲੀਂ ਜੜ੍ਹਾਂ ਹੋਣ, ਕੌੜੀ ਵੇਲ ਵਾਂਗੂ ਵਧੋ, ਸਿਹਰੇ ਸਜਣ, ਨਿੰਮ ਬੱਝੇ ਤੇ ਖੁਸਰੇ ਨੱਚਣ।"

ਤਾਂ ਜਿਉਣੇ ਦੀ ਹਾਸੀ ਨਿਕਲ ਗਈ ਤੇ ਕਹਿੰਦਾ "ਠੀਕ ਐ ਮੀਰਾ, ਠੀਕ ਐ। ਅਸੀਸਾਂ ਦੀਆਂ ਪੰਡਾਂ ਬਹੁਤੀਆਂ ਭਾਰੀਆਂ ਕਰੀ ਜਾਨਾ ਏਂ। ਕਿਵੇਂ ਚੁੱਕਾਂਗਾ, ਬਸ ਬਸ ਹੁਣ ਖੜ੍ਹਾ ਹੋ ਜਾ।

ਮੀਰ ਫੇਰ ਗੋਡਿਆਂ ਭਾਰ ਹੋ ਕੇ ਗੋਡਿਆਂ ਨੂੰ ਚੁੰਬੜ ਗਿਆ ਤਾਂ ਜਿਉਣੇ ਨੇ ਮੋਢਿਆਂ ਤੋਂ ਫੜ ਕੇ ਖੜ੍ਹਾ ਕੀਤਾ। "ਹੋਰ ਸੁਣਾ ਛੋਟੇ ਦਾ ਕੀ ਹਾਲ ਐ।"

"ਉਹੋ ਜਾ ਈ ਐ ਜਿਹੋ ਜਿਹਾ ਉਸ ਭਰਾ ਦਾ ਹੁੰਦਾ ਹੈ ਜਿਸ ਦੇ ਭਰਾ ਰੁੱਸੇ ਫਿਰਦੇ ਹੋਣ। ਮਿਲਣ ਨੂੰ ਬੜਾ ਚਿੱਤ ਕਰਦਾ ਏ ਕਹਿੰਦਾ ਸੀ ਛੋਟਾ ਸਰਦਾਰ।"

"ਕਹੀਂ ਕਿ ਮੈਂ ਛੇਤੀ ਹੀ ਮਿਲਣ ਆਵਾਂਗਾ। ਬਾਕੀ ਲਿਆ ਚਿੱਠੀ ਫੜਾ ਜਿਹੜੀ ਲੈ ਕੇ ਆਇਆ ਏਂ।"

ਮੀਰ ਨੇ ਚਿੱਠੀ ਜਿਉਣੇ ਨੂੰ ਦੇ ਦਿੱਤੀ ਤੇ ਜਿਉਣੇ ਨੇ ਫੜ ਕੇ ਚੁੰਮ ਕੇ ਅੱਖਾਂ ਨਾਲ ਲਾਈ ਤੇ ਮੀਰ ਨੂੰ ਕਿਹਾ।

"ਮੀਰਾ ਜਾਨ ਹੀਲ ਕੇ ਆਇਆ ਏਂ, ਚਿੱਠੀ ਪਤਾ ਨੀ ਸੁੱਖ ਦੀ ਐ ਕਿ ਦੁੱਖ ਦੀ, ਝੋਲੀ ਕਰ, ਆਪਣਾ ਲਾਗ ਲੈ ਤੇ ਤੂੰ ਤਾਂ ਜਾਹ।"

ਮੀਰ ਨੇ ਝੋਲੀ ਅੱਡ ਦਿੱਤੀ ਤੇ ਜਿਉਣੇ ਨੇ ਜੇਬਾਂ 'ਚੋਂ ਪੈਸੇ ਕੱਢ ਕੇ ਝੋਲੀ ਭਰ ਦਿੱਤੀ ਤੇ ਮੀਰ ਕੁਦਾੜੀਆਂ ਮਾਰਦਾ ਘਰ ਨੂੰ ਆ ਗਿਆ।

ਜਿਉਣੇ ਨੇ ਕੋਲ ਖੜ੍ਹੇ ਡਾਕੂ ਨੂੰ ਕਿਹਾ, "ਜਾਹ ਓਏ ਜਬਰਿਆ ਕਿਸੇ ਲਾਲੇ ਨੂੰ ਇੱਜ਼ਤ ਨਾਲ ਲੈ ਆ।"

ਜਬਰਾ ਗਿਆ ਤੇ ਇਕ ਲਾਲੇ ਨੂੰ ਪਿੱਛੇ ਬਿਠਾ ਲਿਆਇਆ। ਤੇ ਅੱਡੇ 'ਚ ਆ ਕੇ ਲਾਲੇ ਦੀਆਂ ਅੱਖਾਂ ਤੋਂ ਪੱਟੀ ਖੋਲ੍ਹ ਦਿੱਤੀ। ਲਾਲੇ ਨੇ ਕੰਬਦੀ ਆਵਾਜ਼ ਵਿਚ ਪੁੱਛਿਆ "ਸਰਦਾਰਾ ਮੇਰਾ ਤਾਂ ਤੇਰੇ ਨਾਲ ਕੋਈ ਵਟ ਵਿਰੋਧ ਨਹੀਂ। ਮੈਂ ਤਾਂ ਦਸਾਂ ਨੌਹਾਂ ਦੀ ਕਿਰਤ ਕਰਕੇ ਧਰਮ ਦੀ ਕਮਾਈ ਦੀ ਰੋਟੀ ਖਾਂਦਾ ਹਾਂ, ਮੈਨੂੰ ਕਿਉਂ ਫੜ ਲਿਆਏ ਓ। ਮੇਰਾ ਕਸੂਰ ਕੀ ਏ?"

ਜਿਉਣਾ ਕਹਿੰਦਾ "ਲਾਲਾ ਤੇਰਾ ਤਾਂ ਬਹੁਤ ਵੱਡਾ ਕਸੂਰ ਐ ਕਿ ਤੁਸੀਂ ਪੜ੍ਹੇ ਹੋਏ ਹੋ।" ਜੇਬ 'ਚੋਂ ਚਿੱਠੀ ਕੱਢ ਕੇ ਲਾਲੇ ਅੱਗੇ ਕਰਕੇ ਕਿਹਾ, "ਤੇ ਮੈਂ ਥੋਡੇ ਕੋਲੋਂ

ਇਹ ਚਿੱਠੀ ਪੜ੍ਹੌਣੀ ਐਂ।" ਸਭ ਦੀ ਹਾਸੀ ਨਿਕਲ ਗਈ ਤੇ ਲਾਲੇ ਦੇ ਸਾਹ 'ਚ ਵੀ ਸਾਹ ਆਇਆ।

ਲਾਲੇ ਨੇ ਚਿੱਠੀ ਫੜ ਕੇ, ਖੋਲ੍ਹ ਕੇ ਪੜ੍ਹਨੀ ਸ਼ੁਰੂ ਕੀਤੀ।

"ਜਾਨ ਤੋਂ ਵੀ ਪਿਆਰੇ ਵੀਰ ਜਿਉਣਿਆਂ ਜਿਉਂਦੇ ਰਹੋ, ਤੇਰੇ ਡਾਕੂ ਬਣਨ ਦੀ ਖ਼ਬਰ ਜੰਗਲ ਦੀ ਅੱਗ ਵਾਂਗੂ ਕੀ ਫੈਲੀ ਕਿ ਧੂਆਂ ਕਾਲੇ ਪਾਣੀ ਵੀ ਪਹੁੰਚ ਗਿਆ। ਮੇਰਾ ਇਹ  ਸੁਪਨਾ ਤਾਂ ਨਹੀਂ ਸੀ ਕਿ ਤੂੰ ਮੇਰੇ ਵਾਲੀਆਂ ਰਾਹਾਂ ਮੱਲ ਲਵੇਂ। ਪਰ ਡੋਗਰ ਤੋਂ ਬਦਲਾ ਲੈਣ ਲਈ ਇਹ ਤਾਂ ਇਕ ਨਾ ਇਕ ਦਿਨ ਹੋਣਾ ਹੀ ਸੀ। ਇਹ ਇਕ ਕੌੜੀ ਸਚਾਈ ਏ ਕਿ ਮੈਨੂੰ ਕਾਲੇ ਪਾਣੀ ਪਹੁੰਚਾਉਣ ਵਾਲਾ ਕੁੱਤਾ ਕਮੀਨਾ ਧੋਖੇਬਾਜ਼ ਤੇ ਨੰਸਰਬਾਜ਼ ਡੋਗਰ ਹੀ ਹੈ, ਉਸ ਤੋਂ ਬਦਲਾ ਜ਼ਰੂਰ ਲੈਣਾ ਪਰ ਉਸ ਦੀ ਘਰ ਵਾਲੀ ਨੂੰ ਕੁਝ ਨਹੀਂ ਕਹਿਣਾ। ਉਸ ਨੇ ਤਾਂ ਆਪਣੀ ਜਾਨ ਹੀਲ ਕੇ ਤੇ ਡੋਗਰ ਦੀ ਪਰਵਾਹ ਨਾ ਕਰਦਿਆਂ ਮੈਨੂੰ ਘਰੋਂ ਸਹੀ ਸਲਾਮਤ ਭਜੌਣ ਦੇ ਬਹੁਤ ਯਤਨ ਕੀਤੇ ਸੀ। ਤੇ ਮੇਰੀ ਪੂਰੀ ਮਦਦ ਕੀਤੀ ਸੀ, ਪਰ ਸ਼ਾਇਦ ਹੋਣੀ ਨੂੰ ਇਹੀ ਮਨਜ਼ੂਰ ਸੀ। ਕਿਉਂਕਿ ਡੋਗਰ ਪਹਿਲਾਂ ਹੀ ਪੁਲਿਸ ਵਾਲਿਆਂ ਨਾਲ ਸਾਈਆਂ ਵਧਾਈਆਂ ਲਾ ਕੇ ਮੁਖਬਰੀ ਕਰ ਆਇਆ ਸੀ। ਮੈਨੂੰ ਸ਼ਰਾਬ ਵਿਚ ਬੇਹੋਸ਼ੀ ਦੀ ਦਵਾਈ ਪਾ ਕੇ, ਬੇਹੋਸ਼ ਕਰ ਕੇ ਪੁਲਿਸ ਬੁਲਾ ਲਿਆਇਆ ਸੀ। ਹੁਣ ਤਾਂ ਆਪਣੇ ਜਿਉਣ ਦਾ ਇਕੋ ਮਕਸਦ ਰੱਖੀਂ, ਬਦਲਾ, ਹਰਾਮਜ਼ਾਦੇ ਮੁਸਲੇ ਤੋਂ ਬਦਲਾ। ਸਾਡੀ ਤਾਂ ਹੋਂਦ ਹੀ ਹੁਣ ਬਦਲੇ ਤੇ ਟਿਕੀ ਹੋਈ ਹੈ। ਹੋਰ ਬਹੁਤਾ ਕੀ ਕਹਿਣਾ ਹੈ ਚਿੱਠੀ ਦੇ ਰੰਗ ਤੋਂ ਭਾਂਪ ਤਾਂ ਗਿਆ ਹੋਣਾ ਏਂ ਕਿ ਚਿੱਠੀ ਖ਼ੂਨ ਨੂੰ ਸਿਆਹੀ ਬਣਾ ਕੇ ਲਿਖੀ ਹੈ। ਛੋਟੇ ਨੂੰ ਕਹੀਂ ਬਾਪੂ ਦੀ ਸੇਵਾ ਕਰੇ, ਮੇਰਾ ਫਿਕਰ ਨਾ ਕਰਿਓ। ਮੈਂ ਤਾਂ ਤੁਹਾਡੇ ਵਾਸਤੇ ਜਿਹੋ ਜਿਹਾ ਪਹਿਲਾਂ ਸੀ ਓਵੇਂ ਈ ਹੁਣ ਸਮਝੋ। ਬਾਕੀ ਇਕ ਗੱਲ ਹੋਰ, ਚਤਰੇ ਨੂੰ ਕਹੀਂ ਡਾਕੇ ਦਾ ਸਾਰਾ ਮਾਲ ਵੀ ਏਸੇ ਕੋਲ ਹੀ ਰਹਿ ਗਿਆ ਹੈ। ਤੁਹਾਨੂੰ ਦੋਹਾਂ ਵੀਰਾਂ ਨੂੰ ਬਹੁਤ ਬਹੁਤ ਪਿਆਰ, ਸਾਰੇ ਸਾਥੀਆਂ ਨੂੰ ਸਤਿ ਸ੍ਰੀ ਅਕਾਲ ਤੇ ਬਾਪੂ ਨੂੰ ਪ੍ਰਣਾਮ। ਥੋਡਾ ਵੱਡਾ ਤੇ ਗੁਨਾਹਗਾਰ ਭਰਾ ਕਿਸ਼ਨਾ।"

ਚਿੱਠੀ ਮੁੱਕੀ ਤਾਂ ਲਾਲੇ ਦੀਆਂ ਅੱਖਾਂ 'ਚੋਂ ਵੀ ਹੰਝੂ ਵਹਿ ਤੁਰੇ "ਮਾੜੀ ਗੱਲ ਕੀਤੀ ਕੰਜਰ ਦੇ ਮਰਾਸੀ ਨੇ। ਇਹੋ ਜਿਹੇ ਬੇਈਮਾਨ ਬੰਦੇ ਤਾਂ ਧਰਤੀ ਤੇ ਬੋਝ ਹੀ ਹੁੰਦੇ ਹਨ, ਇਹਨਾਂ ਨੂੰ ਤਾਂ ਪਰਲੋਕ ਵਿਚ ਵੀ ਢੋਈ ਨਹੀਂ ਮਿਲਦੀ ਹੋਣੀ ਪਰ ਇਹੋ ਜਿਹਿਆਂ ਤੋਂ ਬਦਲਾ ਜ਼ਰੂਰ ਲੈਣਾ ਚਾਹੀਦਾ ਹੈ।"

ਬੋਲੀ:- ਯਾਰ ਮਾਰ ਜੋ ਕਰਦੇ ਲੋਕੋ
ਕਰਦੇ ਨੇ ਖੋਟੀ ਕਾਰ।
ਦੋ ਜਹਾਨੋਂ ਜਾਂਦੇ ਖਾਲੀ
ਲਮਕਣ ਅੱਧ ਵਿਚਕਾਰ।
ਸੁਰਗ ਦਾ ਸੁਪਨਾ ਕਿਥੋਂ ਲੈਣਗੇ

ਬੰਦ ਨਰਕ ਦੇ ਦੁਆਰ।
ਇਹੋ ਜਿਹਾ ਕਲੰਕ ਹੈ ਇਹ ਤਾਂ
ਕਲੰਕ ਵੀ ਸ਼ਰਮੰਸਾਰ।
ਇਹੋ ਜੋ ਬੰਦਿਆਂ ਦਾ ਧਰਤੀ ਨਾ ਝੱਲਦੀ ਭਾਰ।

"ਜਿਊਣਿਆਂ ਹੁਣ ਮੈਨੂੰ ਕੀ ਹੁਕਮ ਹੈ।"

"ਚੌਧਰੀ ਸਾਹਿਬ ਤੁਹਾਨੂੰ ਜਿਵੇਂ ਇੱਜ਼ਤ ਨਾਲ ਲੈ ਕੇ ਆਏ ਹਾਂ ਉਸੇ ਤਰ੍ਹਾਂ ਇੱਜ਼ਤ ਨਾਲ ਜਬਰਾ ਪਿੰਡ ਛੱਡ ਕੇ ਆਊਗਾ।" ਚੌਧਰੀ ਜਬਰੇ ਨਾਲ ਚਲਿਆ ਗਿਆ ਤੇ ਜਿਊਣਾ ਉਥੇ ਹੀ ਗੋਡਿਆਂ ਭਾਰ ਡਿੱਗਿਆ ਤੇ ਕਹਿਣ ਲੱਗਿਆ "ਬਾਈ ਤੂੰ ਇਹ ਨਾ ਸਮਝੀਂ ਕਿ ਮੈਂ ਚੁੱਪ ਕਰਿਆ ਬੈਠਾ ਹਾਂ, ਮੈਂ ਏਸ ਬਦਲੇ ਨੂੰ ਬਦਲਾ ਕੇ ਵੀ ਨਹੀਂ ਭੁੱਲ ਸਕਦਾ। ਕਈ ਵਾਰ ਗਏ ਹਾਂ ਪਰ ਪਤਾ ਨੀ ਡੂਮ ਕਿਹੜੇ ਪਤਾਲ 'ਚ ਉਤਰ ਜਾਂਦਾ ਹੈ। ਚਤਰਿਆ ਚੱਲ ਫੇਰ ਚੱਲੀਏ ਉਸ ਕਚਲਹੂ ਵੱਲ।"

"ਸਰਦਾਰਾ ਅਜੇ ਤਾਂ ਕੱਲ੍ਹ ਹੀ ਗਏ ਸੀ। ਆਪਣੇ ਬਾਰ ਬਾਰ ਘਰ ਜਾਣ ਕਰਕੇ ਉਹ ਚੌਕੰਨਾ ਹੋਇਆ ਵਿਆ ਏ, ਆਪਾਂ ਕੁਝ ਦਿਨ ਪਾ ਕੇ ਚੱਲਾਂਗੇ। ਥੋਡਾ ਕੀ ਮਤਲਬ ਹੈ ਸਾਨੂੰ ਕੀ ਘੱਟ ਗੁੱਸਾ ਏ ਉਸ ਮੂਤ 'ਚੋਂ ਜੰਮੇ ਵੇ ਤੇ। ਥੋੜ੍ਹਾ ਜਾ ਦਿਮਾਗ ਤੋਂ ਵੀ ਕੰਮ ਲੈਣਾ ਚਾਹੀਦਾ ਹੈ।"

"ਚਤਰਿਆ ਤੇਰੇ ਇਹਨਾਂ ਤਰੇਲ ਦੇ ਤੁਬਕਿਆਂ ਨਾਲ ਮੇਰੀ ਬਦਲੇ ਦੀ ਅੱਗ ਠੰਡੀ ਹੋਣ ਵਾਲੀ ਨਹੀਂ।"

"ਚੰਗਾ ਫੇਰ ਚੱਲ ਸਰਦਾਰਾ ਇਹ ਨਾ ਕਹੀਂ ਕਿ ਡਰਦਾ ਏ, ਚਲੋ ਚੱਲੀਏ ਗੋਲੀ ਕੀਹਦੀ ਤੇ ਗਹਿਣੇ ਕੀਹਦੇ। ਬਾਕੀ ਮੈਂ ਤਾਂ ਫੇਰ ਇਹੀ ਕਹੂੰਗਾ ਕਿ ਕੁਝ ਦਿਨ ਰੁਕੋ। ਨਾਲੇ ਤੁਸੀਂ ਬਹੁਤ ਚਿਰ ਤੋਂ ਮਾਤਾ ਦੇ ਦਰਸ਼ਨ ਵੀ ਨੀ ਕੀਤੇ, ਕਿਤੇ ਮਾਈ ਨਾ ਰੁੱਸੀ ਬੈਠੀ ਹੋਵੇ ਜਿਕੋਂ ਸਫਲਤਾ ਨੀ ਹੱਥ ਲਗਦੀ। ਮੈਂ ਤਾਂ ਕਹਿਨਾਂ ਡੋਗਰ ਵੱਲ ਜਾਣ ਦੀ ਥਾਂ ਤੁਸੀਂ ਮਾਂ ਨੈਣਾ ਦੇਵੀ ਦੇ ਦਰਸ਼ਨਾਂ ਨੂੰ ਜਾਓ। ਨਾਲੇ ਅੱਜ ਬਾਈ ਦੀ ਚਿੱਠੀ ਵੀ ਆਈ ਐ ਵੀ ਬਾਈ ਠੀਕ ਠਾਕ ਹੈ।"

ਚਤਰਾ ਜਿਊਣੇ ਦੀ ਕਮਜ਼ੋਰੀ ਜਾਣਦਾ ਸੀ, ਜਦੋਂ ਉਸ ਨੇ ਜਿਊਣੇ ਦੀ ਕਿਸੇ ਹਠ ਨੂੰ ਰੋਕਣਾ ਹੁੰਦਾ ਤਾਂ ਉਹ ਮਾਂ ਨੈਣਾ ਦੇਵੀ ਦੀ ਗੱਲ ਕਰਨ ਲੱਗ ਜਾਂਦਾ ਸੀ। ਇਹ ਚਤਰੇ ਦੀ ਕੋਈ ਚਤੁਰਾਈ ਨਹੀਂ ਬਲਕਿ ਸਿਆਣਪ ਹੀ ਸੀ। ਉਂਝ ਤਾਂ ਸਾਰੇ ਡਾਕੂ ਹੀ ਜਿਊਣੇ ਦੇ ਇਕ ਇਸ਼ਾਰੇ ਤੇ ਜਾਨਾਂ ਕੁਰਬਾਨ ਕਰਨ ਵਾਲੇ ਸਨ।

"ਤੂੰ ਠੀਕ ਕਹਿਨਾਂ ਏਂ ਚਤਰਿਆ, ਚੰਗਾ ਫੇਰ ਮੈਂ ਤਾਂ ਮਾਂ ਦੇ ਦਰਸ਼ਨਾਂ ਨੂੰ ਹੀ ਜਾਂਦਾ ਹਾਂ।"

ਮੈਂ ਤਾਂ ਜਾਊਂਗਾ ਜੈਕਾਰੇ ਲਾਉਂਦਾ
ਬੁਲਾਵਾ ਆਇਆ ਨੈਣਾ ਮਾਈ ਦਾ।

.........

ਇਕ ਤੱਕਿਆ ਆਸਰਾ ਤੇਰਾ
ਬਾਕੀ ਸਭ ਢਾਈਆਂ ਢੇਰੀਆਂ।

ਜਿਉਣਾ ਮਾਂ ਨੈਣਾ ਦੇਵੀ ਦੇ ਦਰਬਾਰ 'ਚ ਹਾਜ਼ਰ ਹੋਇਆ ਤੇ ਮਾਂ ਮੂਹਰੇ ਇਕ ਟੰਗ ਤੇ ਖੜ੍ਹਕੇ ਅਰਦਾਸ ਕਰ ਆਇਆ ਕਿ ਹੇ ਮਾਂ ਮੇਰਾ ਇਹ ਬਦਲੇ ਦਾ ਮੋਰਚਾ ਫਤਿਹ ਕਰਵਾ ਦਿਓ ਮੈਂ ਤੇਰੇ ਸੱਚੇ ਸੁੱਚੇ ਤੇ ਉੱਚੇ ਦਰਬਾਰ ਵਿਚ ਪੰਜ ਸੌ ਦਾ ਸੋਨੇ ਦਾ ਛਤਰ ਲੈ ਕੇ ਭੇਂਟ ਕਰਕੇ ਜਾਵਾਂਗਾ।

ਸੁੱਖ ਸੁੱਖਲੀ ਛਤਰ ਪੰਜ ਸੌ ਦੀ
ਕਰਨੀ ਕਬੂਲ ਦਾਤੀਏ।

..........

ਦਾਤੀ ਕਰਦਾ ਡੰਡੌਤ ਦਰ ਆਊਂਗਾ
ਤੱਕ ਲਿਆ ਤੇਰਾ ਆਸਰਾ

ਜਿਉਣ ਕੰਜਕਾਂ ਪੂਜਦਾ, ਉਹਨਾਂ ਦੇ ਪੈਰ ਛੂੰਹਦਾ ਤੇ ਪੈਸਿਆਂ ਦੀ ਭੇਂਟ ਦਿੰਦਾ ਵਾਪਸ ਆ ਗਿਆ ਤੇ ਆਉਂਦਾ ਆਉਂਦਾ ਛੋਟੇ ਭਰਾ ਨੂੰ ਵੀ ਮਿਲਿਆ। ਦੋਨੋਂ ਭਰਾ ਘੁੱਟ ਘੁੱਟ ਜੱਫੀਆਂ ਪਾ ਪਾ ਮਿਲੇ।

ਅਖੇ : ਕਿਤੇ ਵਿਛੜੇ ਹੀ ਨਾ ਮਰ ਜਾਈਏ
ਇਕ ਵਾਰੀ ਮੇਲ ਦੇ ਰੱਬਾ।

ਛੋਟਾ ਕਹਿੰਦਾ "ਵੱਡੇ ਬਾਈ ਦੀ ਚਿੱਠੀ ਆਈ, ਬਾਈ ਠੀਕ ਤਾਂ ਹੈ ਨਾ।"

ਜਿਉਣਾ ਭਰਾ ਨੂੰ ਚਿੱਠੀ ਫੜਾਉਂਦਾ ਹੋਇਆ ਬੋਲਿਆ, "ਹਾਂ ਠੀਕ ਐ। ਤੈਨੂੰ ਪਿਆਰ ਲਿਖਿਆ ਹੈ ਤੇ ਬਾਪੂ ਦੀ ਸੇਵਾ ਵੀ ਲਿਖੀ ਹੈ। ਵੱਡੇ ਬਾਈ ਨੂੰ ਕੀ ਪਤਾ ਏ ਕਿ ਬਾਪੂ ਦੇ ਤਾਂ ਗੰਗਾ ਫੁੱਲ ਵੀ ਪੈ ਚੁਕੇ ਨੇ।" ਫੇਰ ਦੋਨੋਂ ਗਲ ਲੱਗ ਕੇ ਰੋ ਪਏ। ਤੇ ਫੇਰ ਛੋਟੇ ਨੇ ਪੁੱਛਿਆ "ਹੋਰ ਉਥੋਂ ਦਾ ਕੀ ਹਾਲ ਲਿਖਿਆ ਏ ਬਾਈ ਨੇ ਆਪਣਾ।"

"ਠੀਕ ਤਾਂ ਭਾਵੇਂ ਲਿਖਿਆ ਏ ਛੋਟਿਆ ਪਰ ਹਾਲ ਤਾਂ ਡਾਰ 'ਚੋਂ ਵਿਛੜੀ ਕੂੰਜ ਵਰਗਾ ਈ ਐ ਨਾ। ਕੂੰਜਾਂ ਵੀ ਛੇ ਮਹੀਨਿਆਂ ਪਿੱਛੋਂ ਆਲ੍ਹਣਿਆਂ 'ਚ ਮੁੜ ਆਉਂਦੀਆਂ ਨੇ, ਏਥੇ ਤਾਂ ਉਹ ਗੱਲ ਵੀ ਨਹੀਂ।"

ਅਖੇ : ਅੰਬਰਾਂ ਦੇ ਵਿਚ ਕੂੰਜਾਂ ਉੱਡਦੀਆਂ

ਜਾਣ ਪਹਾੜਾਂ ਵੱਲ ਵੇ।

ਕਦੋਂ ਮੁੜੇਂਗਾ ਵਤਨੀਂ ਤੂੰ ਵੀ ਸੁਨੇਹਾ ਘੱਲ ਵੇ।

"ਛੋਟਿਆ ਉਹ ਮਰਾਸੀ ਤਾਂ ਨੀ ਕਦੇ ਤੇਰੇ ਵੱਲ ਆਇਆ।"

"ਜੇ ਆਇਆ ਹੁੰਦਾ ਤਾਂ ਮੈਂ ਉਹਨੂੰ ਸੁੱਕਾ ਜਾਣ ਦਿੰਦਾ। ਹੁਣ ਨੂੰ ਤਾਂ ਕਦੋਂ ਦਾ ਉਹ ਸਿਉਂਕ ਦਾ ਗਾਲਾ ਹੋ ਗਿਆ ਹੁੰਦਾ। ਬਾਈ ਮੈਂ ਵੀ ਘਰੇ ਪੂਰੇ ਹੀਲੇ ਵਸੀਲੇ ਕੀਤੇ ਹੋਏ ਐ ਤੇ ਤੜਫਾ ਤੜਫਾ ਕੇ ਮਾਰੂੰਗਾ ਉਸ ਕਜਾਤ ਨੂੰ, ਮੈਂ ਵੀ ਤਜਾਬ ਦੀ ਬੋਤਲ ਲਿਆ ਕੇ ਰੱਖੀ ਹੋਈ ਐ ਤੇ ਗਲੀ 'ਚ ਮੁੰਡਿਆਂ ਨੂੰ ਵੀ ਕਿਹਾ ਹੋਇਆ ਏ।"

"ਚੰਗਾ ਛੋਟਿਆ ਹੁਣ ਮੈਂ ਚਲਦਾ ਹਾਂ। ਬਾਕੀ ਜੇ ਪੁਲਿਸ ਕੋਈ ਜਿਆਦਤੀ ਕਰੇ ਨੰਬਰਦਾਰ ਤਾਏ ਨੂੰ ਸੁਨੇਹਾ ਦੇਤਾ, ਉਹ ਤਾਂ ਆਪਣੀ ਪੂਰੀ ਇੱਜ਼ਤ ਤੇ ਮਦਦ ਕਰਦਾ ਹੈ।"

"ਬਾਈ ਇਹੋ ਜੀ ਕੋਈ ਗੱਲ ਨਹੀਂ ਸਾਰਾ ਪਿੰਡ ਹੀ ਆਪਣੀ ਇੱਜ਼ਤ ਕਰਦਾ ਏ ਤੇ ਹਮਦਰਦੀ ਵੀ।"

ਜਿਉਣਾ ਚਲਾ ਗਿਆ ਤੇ ਜਿਹੜਾ ਰਾਹ ਖਾਸ ਕਰਕੇ ਆਪਣੇ ਬੰਦਿਆਂ ਦੇ ਵੜਨ ਲਈ ਬੰਨੇ ਵਿਚ ਬਣਾਇਆ ਹੋ ਉਸ ਰਾਹ ਬੰਨੇ 'ਚ ਵੜ ਗਿਆ ਤੇ ਸਾਰਿਆਂ ਨੇ ਖੁਸ਼ੀਆਂ ਮਨਾਈਆਂ ਤੇ ਮਾਤਾ ਦੇ ਜੈਕਾਰੇ ਛੱਡੇ। ਤੇ ਜੈਕਾਰਿਆਂ ਨਾਲ ਅੰਬਰ ਗੁੰਜਾਅ ਦਿੱਤਾ।

ਜੈਕਾਰਾ ਸੁਣਦਾ ਬੋਲਦਾ ਉੱਚੇ ਟਿੱਲੇ ਵਾਲੀ ਦਾ।

.........

ਉੱਚੇ ਟਿੱਲੇ ਵਾਲੀ ਦਾ ਬਈ ਉੱਚੇ ਟਿੱਲੇ ਵਾਲੀ ਦਾ।

ਜੈਕਾਰੇ ਸੁਣਦਾ ਬੋਲਦਾ ਦਰ ਵਿਚ ਪਿੱਪਲੀ ਵਾਲੀ ਦਾ।

ਦਰ ਵਿਚ ਪਿਪਲੀ ਵਾਲੀ ਦਾ ਬਈ ਦਰ ਵਿੱਚ ਪਿੱਪਲੀ ਵਾਲੀ ਦਾ

ਜੈਕਾਰਾ ਸੁਣਦਾ ਬੋਲਦਾ ਸੁਨੈਹਰੀ ਨੇਤਰਾਂ ਵਾਲੀ ਦਾ।

.........

ਸੁਨਹਿਰੀ ਨੇਤਰਾਂ ਵਾਲੀ ਦਾ ਬਈ ਸੁਨਹਿਰੀ ਨੇਤਰਾਂ ਵਾਲੀ ਦਾ

ਜੈਕਾਰਾ ਸੁਣਦਾ ਬੋਲਦਾ ਮਿਹਰਾਂ ਕਰਨ ਵਾਲੀ ਦਾ।

ਇਹਨਾਂ ਜੈਕਾਰਿਆਂ ਦੇ ਨਾਲ ਵਿਚ ਹੀ ਗੋਲੀਆਂ ਦੀਆਂ ਆਵਾਜ਼ਾਂ ਵੀ ਆਉਣ ਲੱਗ ਪਈਆਂ ਤਾਂ ਜਿਉਣੇ ਨੇ ਕਿਹਾ।

"ਓਏ ਰੌਂਦ ਕਿਉਂ ਖਰਾਬ ਕਰਨ ਲੱਗੇ ਓਂ।"

ਚਤਰਾ ਕਹਿੰਦਾ "ਸਰਦਾਰਾ ਗੋਲੀ ਬਾਹਰੋਂ ਚੱਲੀ ਐ।"

"ਫੇਰ ਤਾਂ ਸੁਰੰਗਾਂ ਰਾਹੀਂ ਬੰਨੇ 'ਚੋਂ ਬਾਹਰ ਨਿਕਲ ਚੱਲੋ ਤੇ ਘੋੜਿਆਂ ਨੂੰ ਖੋਲ੍ਹ ਦਿਉ। ਆਪੇ ਬਾਹਰ ਚਰਦੇ ਚਰਦੇ ਚਲੇ ਜਾਣਗੇ ਤੇ ਸੁਰੰਗਾਂ ਦੇ ਮੂੰਹ ਤੇ ਝਾਫੇ ਲਾ ਦਿਉ।" ਜਿਉਣੇ ਨੇ ਬੰਨੇ 'ਚੋਂ ਬਾਹਰ ਨਿਕਲਣ ਲਈ ਇਕ ਕੱਚੀ ਸੁਰੰਗ ਵੀ ਬਣਾ ਰੱਖੀ ਸੀ ਜੋ ਬੰਨੇ ਤੋਂ ਕਾਫੀ ਦੂਰ ਇਕ ਝਾੜੀਆਂ ਵਿਚ ਜਾ ਨਿਕਲਦੀ ਸੀ ਤੇ ਸੁਰੰਗ ਦੇ ਮੂੰਹ ਤੇ ਓਥੇ ਵੀ ਝਾਫੇ ਲੱਗੇ ਰਹਿੰਦੇ ਸੀ। ਏਸ ਤਰ੍ਹਾਂ ਸਭ ਡਾਕੂ ਬਾਹਰ ਨਿਕਲ ਗਏ ਤੇ ਖਿੰਡ ਗਏ। ਜਦੋਂ ਪੁਲਿਸ ਨੇ ਬੰਨਾ ਭਾਲਿਆ ਤਾਂ ਹੈਰਾਨ ਰਹਿ ਗਏ ਕਿ ਆਖਿਰ ਗਏ ਤਾਂ ਗਏ ਕਿਥੇ। ਤਾਂ ਸਿਪਾਹੀ ਨੇ ਕਿਹਾ "ਜੀ ਇਹ ਤਾਂ ਭੂਤਾਂ ਵਾਲਾ ਬੰਨਾ ਵੱਜਦਾ ਏ, ਇਹਦੇ ਵਿਚ ਤਾਂ ਡਰਦਾ ਕੋਈ ਤਾਂਤਰਿਕ ਵੀ ਨੀ ਵੜਦਾ, ਏਥੇ ਤਾਂ ਕਦੇ ਕਦਾਈਂ ਭੂਤਾਂ ਦਾ ਗਿੱਧਾ ਪੈਂਦਾ ਹੁੰਦਾ, ਲੋਕਾਂ ਨੇ ਸੁਣਿਆ ਏ ਸੌਂਹ ਗੁਰੂ ਦੀ।"

"ਬਸ ਬਸ ਕਿਸੇ ਡਾਕੂ ਦੇ ਚਿੱਤੜ ਕੁੱਟਦੀ ਹੋਣੀ ਐਂ ਪੁਲਿਸ।"

"ਪਤਾ ਨੀ ਜੀ ਸੁਣਦੇ ਤਾਂ ਭੂਤਾਂ ਵਾਲਾ ਬੰਨਾ ਈ ਆਂ। ਨਾਲੇ ਭੂਤ ਕਿਹੜਾ ਦਿਸਦੇ ਨੇ ਕਿਸੇ ਨੂੰ। ਭਾਵੇਂ ਏਥੇ ਕਿਤੇ ਆਸੇ ਪਾਸੇ ਹੀ ਖੜ੍ਹੇ ਹੋਣ।" ਇਕ ਸਿਪਾਹੀ ਠੇਡਾ ਖਾ ਕੇ ਦੂਜੇ ਵਿਚ ਵੱਜਿਆ ਤਾਂ ਪਹਿਲੇ ਨੇ ਕਿਹਾ।

"ਭੱਜੋ ਸਾਹਬ ਜੀ ਭੂਤ ਭੂਤ ਲੋਕੀਂ ਐਵੇਂ ਨੀ ਕਹਿੰਦੇ।" ਸਭ ਡਰ ਗਏ ਤੇ ਬੰਨੇ 'ਚੋਂ ਬਾਹਰ ਆ ਗਏ। ਬਾਹਰ ਆ ਕੇ ਡਿੱਗਣ ਵਾਲਾ ਸਿਪਾਹੀ ਕਹਿੰਦਾ "ਸਾਹਬ ਜੀ ਆਪਾਂ ਬਾਹਰ ਕਿਉਂ ਭੱਜ ਕੇ ਆ ਗਏ।"

ਇਕ ਕਹਿੰਦਾ "ਤੈਨੂੰ ਭੂਤ ਨੇ ਧੱਕਾ ਮਾਰਿਆ ਤਾਂ ਸਾਰੇ ਡਰ ਕੇ ਬਾਹਰ ਨੂੰ ਆ ਗਏ।"

"ਮੈਨੂੰ ਭੂਤ ਨੇ ਧੱਕਾ ਮਾਰਿਆ? ਪਰ ਮੈਨੂੰ ਤਾਂ ਪਤਾ ਨਹੀਂ ਲੱਗਿਆ ਮੈਂ ਤਾਂ ਤਣੇ ਜਿਹੇ 'ਚ ਅੜਕ ਕੇ ਡਿੱਗਿਆ ਸੀ।"

ਤਾਂ ਠਾਣੇਦਾਰ ਨੇ ਡਰ ਵਾਲੇ ਸਿਪਾਹੀ ਦੇ ਡੰਡਾ ਮਾਰ ਕੇ ਕਿਹਾ, "ਮਾਮਾ ਭੂਤਾਂ ਦਾ। ਤੈਨੂੰ ਪੁਲਿਸ ਦੀ ਵਰਦੀ ਕੀਹਨੇ ਪਵਾ ਦਿੱਤੀ ਡਰਪੋਕ ਨੂੰ।"

ਅਖੇ : ਕਿਤੇ ਮੰਨ ਪੈ ਨੀ ਭੂਤ ਚੁੜੇਲੇ
ਤੇ ਜੋੜਾ ਲੈ ਲਈਂ ਲੱਡੂਆਂ ਦਾ।

ਕਹਿੰਦੇ ਹੋਏ ਠਾਣੇਦਾਰ ਨੇ ਇਕ ਹੋਰ ਮਾਰਿਆ।

ਰੌਣਕੀ ਕਹਿੰਦਾ, "ਜੱਟੀ ਬੀਬੜੀਆਂ ਨੇ ਕੁੱਟੀ
ਮਿੱਠੇ ਚੌਲ ਖਬਾਊਂਗੀ।"

ਸਿਪਾਹੀ ਨੇ ਭੂਤ ਹੋਣ ਦੀ ਫੇਰ ਦਲੀਲ ਦਿੱਤੀ। "ਸੌਂਹ ਮਹਾਰਾਜ ਦੀ ਮੈਂ ਤਾਂ ਜੋ ਦੰਤ ਕਥਾ ਸੁਣੀ ਏ ਉਹੀ ਕਿਹਾ ਐ। ਨਾਲੇ ਫੇਰ ਟੋਟੂਆ ਮੰਨੇ ਨਾ ਮੰਨੇ ਇਹਨੂੰ ਠੇਡਾ ਭੂਤ ਨੇ ਹੀਂ ਮਾਰਿਆ ਸੀ।"

ਡਾਕੂ ਵੀ ਖਿੰਡ ਪੁੰਡ ਗਏ ਸੀ ਤੇ ਪਹਿਲਾਂ ਵਾਲੇ ਬੰਨੇ ਵਿਚ ਹੀ ਇਕੱਠੇ ਹੋ ਕੇ ਡਾਕੇ ਦੀ ਵਿਉਂਤ ਬਣਾਉਣ ਲੱਗੇ ਤਾਂ ਜਿਉਣਾ ਕਹਿੰਦਾ "ਚਤਰਿਆ ਅੱਜ ਡਾਕਾ ਮਾਰਨ ਦੀ ਥਾਂ ਡੋਗਰ ਵੱਲ ਨਾ ਚੱਲੀਏ।

"ਨੇਕੀ ਤੇ ਪੁੱਛ ਪੁੱਛ ਚੱਲੋ ਪਹਿਲਾਂ ਉਹਦੇ ਡੱਕਰੇ ਕਰਕੇ ਮੰਡਲੀ ਲਾਈਏ।" ਦੋਨੋਂ ਡਸਕੇ ਵੱਲ ਨੂੰ ਚਲੇ ਗਏ।

ਅਖੇ : ਜਿਉਣਾ ਮੌੜ ਹੈ ਭਾਂਬੜ ਅੱਗ ਦਾ
ਜਿੱਥੋਂ ਦੀ ਲੰਘੇ ਸੇਕ ਮਾਰਦਾ।

ਡੋਗਰ ਦੇ ਘਰ ਮੂਹਰੇ ਪੁਲਿਸ ਨੇ ਦੋ ਸਿਪਾਹੀ ਪੱਕੇ ਹੀ ਲਾ ਦਿੱਤੇ ਸੀ। ਉਹਨਾਂ ਦੀ ਜੂਨ ਕਿੱਲੇ ਬੱਧੇ ਕੁੱਤਿਆਂ ਵਰਗੀ ਹੋ ਗਈ ਸੀ। ਕੰਨਾਂ ਦੇ ਵਿੱਚ ਢੋਲਕੀ ਦੀ ਆਵਾਜ਼ ਪਈ ਤੇ ਫੇਰ ਤਾੜੀ ਤੇ ਘੁੰਗਰੂਆਂ ਦੀ ਆਵਾਜ਼ ਵੀ ਸੁਣਨ ਲੱਗੀ। ਇਕ ਨੇ ਦੂਜੇ ਨੂੰ ਕਿਹਾ, "ਮਝੈਲੂਆ ਆਹਾ ਢੋਲਕੀ ਦੀ ਆਵਾਜ਼ ਤੈਨੂੰ ਵੀ ਸੁਣਦੀ ਐ ਕਿ ਮੇਰੇ ਹੀ ਕੰਨ ਵੱਜਦੇ ਨੇ।"

"ਨਹੀਂ ਰੌਣਕੀਆ ਕੰਨ ਨੀ ਵੱਜਦੇ ਢੋਲਕੀਓ ਵੱਜਦੀ ਐ, ਆਹ, ਮੈਨੂੰ ਤਾਂ ਨਾਲ ਤਾੜੀ ਤੇ ਅੱਡੀ ਵੱਜਣ ਦੇ ਨਾਲ ਨਾਲ ਘੁੰਗਰੂਆਂ ਦਾ ਛਣਕਾਟਾ ਵੀ ਸੁਣਦਾ ਏ। ਰੌਣਕੀਆ ਆਉਂਦਿਆਂ ਨੇ ਵੇਖਿਆ ਤਾਂ ਸੀ, ਪੰਜ ਘਰ ਛੱਡ ਕੇ ਤਾਜ਼ਾ ਨਿੰਮ ਬੱਝਿਆ ਵਿਆ ਸੀ ਮੁੰਡੇ ਜੰਮੇ ਦਾ। ਖੁਸਰੇ ਆਏ ਹੋਣੇ ਐਂ ਵਧਾਈ ਲੈਣ।"

ਰੌਣਕੀ ਕਹਿੰਦਾ "ਚੱਲ ਫੇਰ ਆਪਾਂ ਵੀ ਨਜ਼ਾਰਾ ਲਈਏ।"

"ਜੇ ਪਿੱਛੋਂ ਜਿਉਣਾ ਆ ਗਿਆ ਤਾਂ ਆਪਾਂ ਨੂੰ ਨੀ ਡਿਸਮਿਸ ਦੀ ਵਧਾਈ ਮਿਲਜੂ।"

"ਓਏ ਕਿਹੜਾ ਡੋਗਰ ਘਰੇ ਐ ਵੀ ਕੁੰਢੀਆਂ ਦੇ ਸਿੰਗ ਫਸ ਜਾਣਗੇ।"

ਅਖੇ : ਦਿਨ ਰਹਿਗੇ ਛੁੱਟੀ ਦੇ ਥੋੜ੍ਹੇ
ਤੇ ਘੁੱਟ ਘੁੱਟ ਪਾ ਲੈ ਜੱਫੀਆਂ।

"ਕਿੱਥੋਂ ਆਜੂ ਜਿਉਣਾ ਐਡੀ ਛੇਤੀ, ਆਜਾ ਚੱਲੀਏ।"

ਅਖੇ : ਮੈਨੂੰ ਕੱਲੀ ਨੂੰ ਚੁਬਾਰਾ ਪਾ ਦੇ।
ਰੋਹੀ ਵਾਲਾ ਜੰਡ ਵੱਢ ਕੇ।

ਦੋਨੋਂ ਸਿਪਾਹੀ ਖੁਸਰੇ ਨੱਚਦੇ ਵੇਖਣ ਚਲੇ ਗਏ। ਅੱਗੇ ਖੁਸਰੇ ਵੀ ਨੱਚ ਗਾ ਕੇ ਵਧਾਈਆਂ ਕੱਠੀਆਂ ਕਰ ਰਹੇ ਸਨ।

ਤੇਰਾ ਚਰਖਾ ਕੱਤਾਂ ਕਿ ਤੇਰੇ ਮੁੰਡੇ ਨੂੰ ਚੱਕਾਂ।

.........

ਕੱਤਿਆ ਕਰੂੰ ਕੱਤਿਆ ਕਰੂੰ ਮੈਂ ਤੇਰੀ ਰੂੰ ਮੈਂ ਸਾਰੀ ਰਾਤ ਕੱਤਿਆ ਕੰਰੂ!
ਬਾਬੁਲ ਮੇਰੇ ਚਰਖਾ ਦਿੱਤਾ ਪੂਣੀਆਂ ਲਿਆ ਦੇ ਤੂੰ।

.........

ਵੇਲ ਸੁੱਖਾਂ ਲੱਧਿ ਦੀ ਵੇਲ।
"ਨੀ ਵੇਲਾਂ ਈ ਕੱਠੀਆਂ ਕਰੀ ਜਾਨੀ ਏਂ,
ਕੋਈ ਗਿੱਧੇ ਦੀ ਬੋਲੀ ਤਾਂ ਨੱਚ ਕੇ ਵਿਖਾ।"
ਕਾਹਨੂੰ ਚੱਲਿਆ ਏਂ ਮਨਾ ਮੁਕਲਾਵੇ
ਪੁਰਦੀ ਜਠਾਣੀ ਦੀ।

.........

ਰਾਂਝਾ ਰੁਲਦੂ ਬੱਕਰੀਆਂ ਚਾਰ
ਘਰ ਮੇਰੇ ਜੇਠ ਦੀ ਪੁੱਗੇ।

.........

ਠਾਣੇਦਾਰਾ ਮਾਰ ਲੈ ਛਾਪਾ
ਅੱਖਾਂ 'ਚੋਂ ਨਜਾਇਜ਼ ਵਿਕਦੀ।

ਇਕ ਬੁੱਢੀ ਕਹਿੰਦੀ "ਨੀ ਕੋਈ ਲੰਮੀ ਬੋਲੀ ਤਾਂ ਪਾ।"

ਰੰਗ ਬਰੰਗੇ ਕੁੱਜੇ ਬੱਠਲੀਆਂ
ਸੱਸ ਦੇ ਆਲੇ ਦੁਆਲੇ
ਨੀ ਕਿੱਥੋਂ ਲਿਆਈ ਨੀ ਸੱਸੀਏ
ਧੀਆਂ ਗੋਰੀਆਂ ਪੁੱਤਾਂ ਦੇ ਰੰਗ ਕਾਲੇ
ਨੀ ਕਿਥੋਂ ਲਿਆਈ ਨੀ ਸੱਸੀਏ।
"ਛੇੜ ਲੋ ਜਾਇਖਾਣੇ ਦੀ ਸੱਪਣੀ ਜੀ ਨੂੰ।" ਦੂਜੀ ਨੇ ਕਿਹਾ।

ਹਨੇਰੀ ਆਈ, ਹਨੇਰੀ ਆਈ, ਆਪੋ ਧਾਪੀ ਪਈ।
ਮੇਰੇ ਸਹੁਰੇ ਨੇ ਆਪਣੀ ਰੰਨ ਚੁੱਕ ਲਈ।

.........

ਸੱਸੇ ਨੀ ਸਮਝਾ ਲੈ ਪੁੱਤ ਨੂੰ
ਨਿੱਤ ਗਵਾਂਢਣ ਦੇ ਜਾਵੇ।

ਨੀ ਘਰ ਦੀ ਸ਼ੱਕਰ ਬੂਰੇ ਵਰਗੀ
ਗੁੜ ਚੋਰੀ ਦਾ ਖਾਵੇ।
ਸੇਜ ਬਿਗਾਨੀ ਤੇ ਜਾਨ ਹੀਲ ਕੇ ਜਾਵੇ।

.........

ਵੇ ਅੱਧੀ ਰਾਤੀਂ ਆਉਨਾ ਏਂ ਵੈਰੀਆ
ਜਾਨਾ ਏਂ ਪਹਿਰ ਦੇ ਤੜਕੇ।
ਵੇ ਆਉਂਦੇ ਜਾਂਦੇ ਨੂੰ ਤੈਨੂੰ ਕੁੱਤੇ ਭੌਂਕਦੇ
ਮੇਰਾ ਕਾਲਜਾ ਧੜਕੇ।
ਘਰ ਵੇ ਗਵਾਂਢਣ ਦੇ ਤੇਰਾ ਚਾਦਰਾ ਖੜਕੇ।

.........

ਵੈਲੀ ਮੁੰਡਾ ਨੀ ਗੁਆਂਢਣੇ ਤੇਰਾ
ਬੂਹੇ ਮੂਹਰੇ ਲੰਘੇ ਖੰਘ ਕੇ।

.........

ਮੁੰਡਾ ਕੰਮ ਦਾ ਡੱਕਾ ਨਾ ਤੋੜੇ
ਪੱਟਿਆ ਪੜੋਸਣ ਦਾ।

ਰੌਣਕੀ ਕਹਿੰਦਾ, "ਮਸ਼ੇਰੂਆ ਜਿਉਣਾ ਨਾ ਆਜੇ ਕਿਧਰੇ।"

"ਓਏ ਕਿੱਥੋਂ ਆਜੂ ਤੂੰ ਨਜ਼ਾਰਾ ਲੈਣ ਦੇ।"

ਉਧਰੋਂ ਜਿਉਣਾ ਤੇ ਚਤਰਾ ਸੱਚੀਂ ਆ ਗਏ। ਡੋਗਰ ਦਾ ਬੂਹਾ ਖੁੱਲ੍ਹਾ ਵੇਖ ਕੇ ਘੋੜਿਆਂ ਸਮੇਤ ਹੀ ਚੜ੍ਹੇ ਚੜ੍ਹਾਏ ਅੰਦਰ ਜਾ ਵੜੇ ਤੇ ਮਾਰਿਆ ਲਲਕਾਰਾ।

"ਨਿਕਲ ਓਏ ਬਾਹਰ ਮਰਾਸੀਆ ਤੇ ਬਾਹਰ ਨਿਕਲ ਕੇ ਮਿਲ ਭਣੋਈਏ ਨੂੰ।"

ਤਾਂ ਡੋਗਰੀ ਬਾਹਰ ਆ ਕੇ ਕਹਿੰਦੀ, "ਵੇ ਤੁਸੀਂ ਤੀਜੇ ਕੁ ਦਿਨ ਏਥੇ ਆ ਮਰਦੇ ਓਂ ਜਿਵੇਂ ਏਥੇ ਥੋਡਾ ਕਚਹਿਰੀਆਂ ਦਾ ਬਾੜਾ ਹੋਵੇ,"

ਚਤਰਾ ਕਹਿੰਦਾ, "ਭਾਬੀ ਤੈਨੂੰ ਤਾਂ ਸਰਦਾਰ ਨੇ ਕੁਸ਼ ਨੀ ਕਿਹਾ। ਸਰਦਾਰ ਤਾਂ ਡੋਗਰ ਦੀ ਭਾਜੀ ਮੋੜਨ ਆਇਆ ਹੈ, ਜਿਹੜਾ ਇਹਨੇ ਪਹਿਲਾਂ ਨਿਉਂਦਾ ਪਾਇਆ ਹੈ ਵੱਡੇ ਸਰਦਾਰ ਨੂੰ ਕਾਲੇਪਾਣੀ ਭਿਜਵਾ ਕੇ।

ਅਖੇ : ਪੁੱਠਾ ਪੰਗਾ ਲੈ ਲਿਆ ਜੱਟੀਏ
ਬੋਕ ਦੇ ਸਿੰਗਾਂ ਨੂੰ ਹੱਥ ਲਾ ਕੇ।

"ਵੇ ਕਿਸ਼ਨਾ ਤਾਂ ਡਾਕੂ ਸੀ ਤੇ ਡਾਕੂਆਂ ਨੇ ਤਾਂ ਇਕ ਨਾ ਇਕ ਦਿਨ ਫੜਿਆ ਹੀ ਜਾਣਾ ਹੁੰਦਾ ਹੈ ਤੇ ਜੇ ਕਿਸ਼ਨਾ ਫੜਿਆ ਗਿਆ ਤਾਂ ਇਹਦੇ ਵਿਚ ਸਾਡਾ ਕੀ ਕਸੂਰ ਐ, ਹੈਂ, ਵੇ ਮੈਂ ਤਾਂ ਬਥੇਰਾ ਢਿੱਡ ਭਰਦੀ ਰਹੀ ਆਂ ਲੰਗਰ ਥਪਥਪ ਤੇ ਨਾਲ ਈ ਇਹ ਵੀ ਹੁੰਦਾ ਸੀ ਕਮੂਤੜਾ। ਵੇ ਤੁਸੀਂ ਖਾ ਪੀ ਕੇ ਨੂਣ ਹਰਾਮ ਕਰਦੇ ਓਂ, ਥੋਨੂੰ ਸ਼ਰਮ ਨੀ ਆਉਂਦੀ।"

"ਜੇ ਉਹਦਾ ਢਿੱਡ ਭਰਦੀ ਰਹੀ ਏਂ ਤਾਂ ਓਸ ਨੇ ਵੀ ਥੋਡਾ ਅੰਦਰ ਬਾਹਰ ਭਰਤਾ। ਢਿੱਡ ਭਰਨ ਦਾ ਕੀ ਮਿਹਣਾ ਦਿਨੀ ਐਂ।" ਜਿਊਣੇ ਨੇ ਕਿਹਾ। "ਤੂੰ ਉਹਨੂੰ ਛੁਪਾ ਨਾ, ਬਾਹਰ ਕੱਢ।"

"ਵੇ ਜੇ ਉਹ ਘਰੇ ਹੁੰਦੇ ਤਾਂ ਥੋਡੀ ਕੀ ਮਜਾਲ ਸੀ ਮੇਰੇ ਤੀਵੀਂ ਮਾਨੀ ਨਾਲ ਆਢਾ ਲਾਉਣ ਦੀ।"

"ਬਾਹਰ ਨਿਕਲ ਓਏ ਯਾਰ ਮਾਰ ਕਰਨ ਵਾਲਿਆ, ਕਦੋਂ ਤੱਕ ਰੰਨ ਨੂੰ ਢਾਲ ਬਣਾਏਂਗਾ। ਇਕ ਦਿਨ ਤਾਂ ਸਾਹਮਣਾ ਕਰਨਾ ਹੀ ਪਊਗਾ ਭਣੋਈਏ ਦਾ।"

"ਸਰਦਾਰਾ ਕਾਹਨੂੰ ਜ਼ਨਾਨੀ ਨਾਲ ਜਾਭਾਂ ਦਾ ਭੇੜ ਕੀਤਾ ਏ ਤੂੰ ਮਾੜਾ ਜਾ ਅੰਦਰ ਵੜ ਜੇ ਮਰਾਸੀ ਘਰੇ ਲੁਕਿਆ ਹੋਇਆ ਤਾਂ ਪਤਾ ਲੱਗ ਜੂ, ਕਿਉਂਕਿ ਉਹਦੇ ਵਿਚੋਂ ਤਾਂ ਬੋਕ ਵਾਂਗੂ ਮੁਸ਼ਕ ਮਾਰਦਾ ਏ। ਨਾਲੇ ਸਰਦਾਰਾ ਸਾਨੂੰ ਏਥੇ ਵੀ ਤਾਂ ਡਾਕਾ ਮਾਰਨਾ ਚਾਹੀਦਾ ਏ। ਸਾਡਾ ਵੱਡੇ ਡਾਕੇ ਦਾ ਸਾਰਾ ਮਾਲ ਏਸੇ ਘਰੇ ਤਾਂ ਰਹਿ ਗਿਆ। ਤੇ ਬਾਕੀ ਨਾਲੇ ਬਾਈ ਤੇ ਰੱਖਿਆ ਸਰਕਾਰੀ ਇਨਾਮ ਵੀ ਏਸੇ ਅੰਦਰ ਹੈ।"

"ਚੰਗਾ ਫੇਰ ਮੈਂ ਬਾਹਰ ਖੜਦਾਂ ਉਹਦੀ ਉਡੀਕ ਵਿਚ ਤੇ ਤੂੰ ਅੰਦਰੋਂ ਮਾਲ ਲੈ ਆ।" ਜਿਊਣੇ ਨੇ ਕਿਹਾ।

ਚਤਰਾ ਕਹਿੰਦਾ, "ਭਾਬੀ ਆਪਣੇ ਹੱਥ ਨਾਲ ਈ ਸਾਰਾ ਮਾਲ ਦਿੰਨੀ ਐਂ ਕਿ ਟਰੰਕ ਪੇਟੀਆਂ ਤੁੜਵਾਉਣੀਆਂ ਨੇ।"

ਡੋਗਰੀ ਨੂੰ ਬੜਾ ਗੁੱਸਾ ਆਇਆ ਤੇ ਚਤਰੇ ਨੂੰ ਥੱਪੜ ਮਾਰਨ ਲਈ ਹੱਥ ਚੁੱਕਿਆ ਤਾਂ ਚਤਰੇ ਨੇ ਮੁਰਚਾ ਫੜ ਕੇ ਝਟਕ ਦਿੱਤਾ। ਅਸੀਂ ਤਾਂ ਲਿਹਾਜ਼ ਕਰੀ ਜਾਨੇ ਆਂ ਵੀ ਬਾਈ ਨੇ ਚਿੱਠੀ 'ਚ ਲਿਖਿਆ ਏ ਵੀ ਉਹਦੇ ਟੱਬਰ ਨੂੰ ਕੁਸ਼ ਨਾ ਕਿਹੋ, ਉਹਦੇ ਟੱਬਰ ਦਾ ਕੋਈ ਕਸੂਰ ਨਹੀਂ ਤੇ ਡੋਗਰ ਨੂੰ ਸੋਧੇ ਬਿਨਾਂ ਛੱਡਣਾ ਨੀਂ।"

ਜਿਊਣਾ ਕਹਿੰਦਾ, "ਓਏ ਤੂੰ ਅੰਦਰ ਵੜ ਇਹਨੇ ਨਾ ਤੈਨੂੰ ਆਪਣੇ ਹੱਥ ਨਾਲ ਚਾਬੀ ਦਿੱਤੀ।"

ਚਤਰਾ ਅੰਦਰ ਵੜ ਗਿਆ ਤੇ ਡੋਗਰੀ ਸਿਪਾਹੀਆਂ ਨੂੰ ਆਵਾਜ਼ਾਂ ਮਾਰਨ ਲੱਗ ਗਈ। "ਵੇ ਜਾਏ ਖਾਣੇ ਦਿਓ ਸਪੋਟ, ਵੇ ਕਿਧਰ ਮਰ ਗਏ। ਵੇ ਤੁਸੀਂ ਢਹਿਜਾਣਿਓ।" ਗਾਲ੍ਹਾਂ ਦਿੰਦੀ ਤੇ ਆਵਾਜ਼ਾਂ ਮਾਰਦੀ ਬਾਹਰ ਨਿਕਲ ਗਈ। ਸਿਪਾਹੀ ਤਾਂ ਖੁਸਰਿਆਂ ਦਾ ਨਾਚ ਵੇਖਣ ਗੁਆਂਢੀਆਂ ਦੇ ਸੀ। ਡੋਗਰੀ ਨੇ ਸਿਪਾਹੀ ਦੀ ਢੂਹੀਂ

ਤੇ ਦੁਹੱਥੜ ਮਾਰਿਆ ਤੇ ਕਿਹਾ "ਵੇ ਥੋੜਾ ਧੂੰਆਂ ਉਠ ਜੇ ਥੋੜਾ, ਘਰੇ ਡਾਕੂ ਵੜਗੇ ਤੇ ਤੁਸੀਂ ਏਥੇ ਅੱਖਾਂ ਸੇਕੀ ਜਾਨੇਂ ਓਂ।" ਰੌਣਕੀ ਨੇ ਉਥੋਂ ਈ ਹਵਾਈ ਫਾਇਰ ਕਰ ਦਿੱਤਾ ਤੇ ਉਧਰੋਂ ਚਤਰਾ ਵੀ ਮਾਲ ਦਾ ਝੋਲਾ ਲੈ ਕੇ ਬਾਹਰ ਆ ਗਿਆ ਤੇ ਦੋਨੋਂ ਘੋੜਿਆਂ ਤੇ ਚੜ੍ਹੇ ਤੇ ਆਹ ਗਏ ਤੇ ਉਹ ਗਏ।

ਅਖੇ : ਜਿਹੜਾ ਖਾਧਾ ਏ ਛੜੇ ਦਾ ਖੋਪਾ
ਤੇ ਫੁੱਟ ਫੁੱਟ ਨਿਕਲੂਗਾ।

........

ਐਵੇਂ ਭੁੱਲ ਕੇ ਛੜੇ ਨੂੰ ਅੱਖ ਮਾਰੀ
ਤੇ ਵੱਢ ਕੇ ਥਰੂਹਾ ਖਾ ਗਿਆ।

ਸਿਪਾਹੀ ਜਦੋਂ ਨੂੰ ਘਰ ਆਏ ਤਾਂ ਚਤਰਾ ਤੇ ਜਿਉਣਾ ਲੁੱਟ ਪੁੱਟ ਕੇ ਜਾ ਚੁਕੇ ਸੀ। ਡੋਗਰੀ ਤਾਂ ਗੋਡਿਆਂ ਵਿਚ ਸਿਰ ਦੇ ਕੇ ਬੈਠ ਗਈ। ਤੇ ਲੱਗੀ ਵੈਣ ਪਾਉਣ 'ਵੇ ਮੈਂ ਲੁੱਟੀ ਗਈ ਵੇ ਲੋਕੋ।' ਰੌਣਕੀ ਤੇ ਮਝੈਲੂ ਇਕ ਦੂਜੇ ਵੱਲ ਵਿਟ ਵਿਟ ਵੇਖਣ, ਨਾਲੇ ਸੋਚਣ ਵੀ ਡੋਗਰ ਤਾਂ ਘਰੇ ਨੀ, ਇਹ ਕਿਵੇਂ ਲੁੱਟੀ ਗਈ। ਤਾਂ ਏਨੇ ਨੂੰ ਡੋਗਰ ਵੀ ਆ ਗਿਆ। ਡੋਗਰੀ ਨੂੰ ਏਸ ਤਰ੍ਹਾਂ ਰੋਂਦੀ ਨੂੰ ਵੇਖ ਕੇ ਪੁੱਛਣ ਲੱਗਿਆ, "ਕੀ ਹੋਇਆ?"

"ਹੋਇਆ ਏ ਮੇਰਾ ਸਿਰ। ਵੇ ਜਿਉਣਾ ਫੇਰ ਆਇਆ ਸੀ ਵੇ ਮੌਤੜੀ ਮਾਰਿਆ ਤੇ ਸਾਰਾ ਘਰ ਬਾਰ ਲੁੱਟ ਕੇ ਲੈ ਗਿਆ। ਵੇ ਮੇਰੇ ਪੇਕਿਆਂ ਵਾਲਾ ਟੂਮ ਛੱਲਾ ਵੀ ਵਿੱਚੇ ਲੈ ਗਿਆ ਵੇ। ਇਹਨੂੰ ਪਵੇ ਅੱਲਾ ਦੀ ਮਾਰ।" ਡੋਗਰ ਨੇ ਸਿਪਾਹੀਆਂ ਦੇ ਵੱਟ ਕੇ ਘਸੁੰਨ ਮਾਰਿਆ। "ਤੁਸੀਂ ਕਿਥੇ ਮਰਗੇ ਸੀ ਹਰਾਮਜ਼ਾਦਿਓ। ਨਿਕਲ ਜੋ ਏਥੋਂ, ਜਦੋਂ ਤੁਸੀਂ ਕੁਝ ਕਰਨਾ ਹੀ ਨਹੀਂ ਵਾਧੂ ਲੰਗਰ ਨੂੰ ਦੱਦ ਲੱਗੇ ਵੇ ਓਂ। ਜਾਓ ਜਾ ਕੇ ਠਾਣੇ ਵਾਲਿਆਂ ਨੂੰ ਈਂ ਦੱਦ ਲੱਗੋ। ਸਾਲਿਓ ਥੋਨੂੰ ਘਰ ਦੀ ਹਿਫਾਜ਼ਤ ਲਈ ਰੱਖਿਆ ਸੀ, ਮੇਰੀ ਹਿਫਾਜ਼ਤ ਲਈ ਨਹੀਂ। ਮੈਂ ਤਾਂ ਆਪਣੀ ਹਿਫਾਜ਼ਤ ਆਪ ਕਰ ਸਕਦਾ ਹਾਂ, ਜਾਓ ਦਫਾ ਹੋ ਜੋ ਮੇਰੇ ਘਰੋਂ।" ਰੌਣਕੀ ਤੇ ਮਝੈਲੂ ਚਲੇ ਗਏ।

ਡੋਗਰ ਜਿਉਣੇ ਘਰ ਮੌੜਾਂ ਨੂੰ ਚਲਿਆ ਗਿਆ ਤੇ ਜਾ ਕੇ ਘੋੜੇ ਦੇ ਪੈਰਾਂ ਨਾਲ ਬੂਹਾ ਖੋਲ੍ਹਿਆ ਤੇ ਜਿਉਣੇ ਨੂੰ ਲਲਕਾਰਿਆ ਤਾਂ ਅੰਦਰੋਂ ਛੋਟਾ ਗਰਜਿਆ।

"ਕੀਹਦਾ ਜੱਗ 'ਚੋਂ ਸੀਰ ਉਠ ਗਿਆ ਤੇ ਮੁੱਕ ਗਿਆ ਢੇਰ 'ਚੋਂ ਦਾਣਾ ਜਿਹੜਾ ਸ਼ੇਰਾਂ ਦੀ ਗੁਫਾ ਵਿਚ ਆ ਵੜਿਆ।"

"ਓਏ ਸ਼ੇਰਾਂ ਦੀ ਗੁਫਾ ਵਿਚ ਸ਼ੇਰ ਈ ਵੜੂ।"

"ਤੂੰ ਤਾਂ ਯਾਰ ਮਾਰ ਡੋਗਰ ਲਗਦਾ ਏਂ" ਤੇ ਛੋਟੇ ਨੇ ਡੋਗਰ ਨੂੰ ਜੱਫਾ ਮਾਰਿਆ ਤੇ ਪੈਰ ਨਾਲ ਪੈਰ ਦੀ ਠਿੱਬੀ ਮਾਰ ਕੇ ਸੁੱਟ ਲਿਆ। ਕਦੇ ਡੋਗਰ ਉੱਤੇ ਤੇ ਕਦੇ ਛੋਟਾ ਉੱਤੇ।

"ਸਾਲਿਓ ਜਟਤਿਓ ਮੈਂ ਥੋੜਾ ਕੁਝ ਦੇਣਾ ਏਂ ਜਿਕੋਂ ਤੀਜੇ ਕੁ ਦਿਨ ਮੇਰੇ ਘਰ ਜਾ ਕੇ ਟੱਬਰ ਤੇ ਲਾਲੀਆਂ ਤਾੜ ਆਉਨੇ ਓਂ। ਸਾਲੇ ਨਮਕ ਹਰਾਮ ਜੱਟੜੇ।"

"ਓਏ ਨਮਕ ਦਾ ਮੁੱਲ ਵੀ ਸੌ ਗੁਣਾ ਪਵਾਉਂਦਾ ਰਿਹਾ ਹੈਂ।" ਤਾਂ ਰੌਲਾ ਸੁਣ ਕੇ ਕੁਝ ਜੁਆਨ ਮੁੰਡੇ ਤੇ ਸਿਆਣੇ ਬੰਦੇ ਵੀ ਆ ਗਏ ਤੇ ਛੁਡਾਉਣ ਲੱਗੇ। ਮੁੰਡਿਆਂ ਖੁੰਡਿਆਂ ਨੇ ਤਾਂ ਛਡਾਉਂਦੇ ਛਡਾਉਂਦੇ ਡੋਗਰ ਦੇ ਘਸੁੰਨ ਮਾਰ ਮਾਰ ਹੱਥਾਂ ਦੀ ਖੁਰਕ ਵੀ ਮਿਟਾਈ। ਸਿਆਣੇ ਬੰਦਿਆਂ ਨੇ ਬੜੀ ਮੁਸ਼ਕਲ ਨਾਲ ਦੋਨਾਂ ਨੂੰ ਅਲੱਗ ਕੀਤਾ ਤੇ ਫੜ ਕੇ ਖੜ੍ਹ ਗਏ ਤੇ ਛੋਟੇ ਨੇ ਖੜ੍ਹਾ ਹੋ ਕੇ ਵੀ ਗੁੱਸੇ ਵਿਚ ਡੋਗਰ ਵੱਲ ਲੱਤ ਚਲਾਈ, "ਸਾਲਾ ਟੌਡਾ" ਛੋਟੇ ਨੇ ਦੰਦ ਪੀਹੰਦਿਆਂ ਕਿਹਾ।

ਡੋਗਰ ਨੇ ਮੁੰਡਿਆਂ ਨੂੰ ਕਿਹਾ, "ਤੁਸੀਂ ਨਾਲ ਕਿਉਂ ਭਿੜੇ ਬਈ। ਮੁੰਡੇ ਫੇਰ ਕੌੜਾ ਝਾਕਣ ਤੇ ਇਕ ਨੇ ਕਿਹਾ "ਅਸੀਂ ਭਿੜੀਏ ਨਾ ਤੂੰ ਸਾਡੇ ਪਿੰਡ ਦੇ ਮੁੰਡੇ ਨੂੰ ਮਾਰਨ ਆ ਗਿਆ। ਬਾਕੀ ਅਸੀਂ ਇਹ ਵੀ ਸਮਝ ਗਏ ਆਂ ਕਿ ਤੂੰ ਯਾਰ ਮਾਰ ਅਹਿਮਦ ਡੋਗਰ ਹੈਂ, ਜੀਹਨੇ ਪੱਗਾਂ ਵਟਾ ਕੇ ਧਰਮ ਦਾ ਭਰਾ ਬਣ ਕੇ, ਭਰਾ ਦੀ ਪਿੱਠ 'ਚ ਛੁਰਾ ਮਾਰਿਆ ਏ, ਟੌਡਿਆ ਹੁਣ ਪੱਗਾਂ ਕੌਣ ਵਟਾਇਆ ਕਰੂ।

ਦਗਾ ਕੀਤਾ ਏ ਧਰਮ ਭਾਈ ਬਣਕੇ
ਦੋਜ਼ਖਾਂ ਦੀ ਅੱਗ 'ਚ ਸੜੇਂ।

ਡੋਗਰ ਕਹਿੰਦਾ, "ਥੋਨੂੰ ਸਾਰਿਆਂ ਨੂੰ ਈ ਗਲਤ ਫਹਿਮੀ ਐਂ। ਕਿਸ਼ਨੇ ਮਗਰ ਕਿੱਦੇਂ ਦੀ ਪੁਲਿਸ ਪਈ ਹੋਈ ਸੀ ਤੇ ਜੇ ਉਹ ਫੜਿਆ ਗਿਆ ਤਾਂ ਮੈਂ ਕੀ ਕਰ ਸਕਦਾਂ। ਮੁਖਬਰੀ ਕਿਸੇ ਨੇ ਕਰਤੀ ਦੋਸ਼ ਮੇਰੇ ਸਿਰ ਮੜ੍ਹਿਆ ਗਿਆ।"

ਨੰਬਰਦਾਰ ਕਹਿੰਦਾ, "ਕਿਉਂ ਕੁਫਰ ਤੋਲਦਾ ਏਂ ਅਜੇ ਵੀ। ਡੋਗਰਾ ਜੱਟ ਤਾਂ ਸੱਤ ਪੀੜ੍ਹੀਆਂ ਦਾ ਵੈਰ ਕੱਢ ਲੈਂਦਾ ਏ, ਇਹ ਤਾਂ ਸਾਵੀਂ ਪੀੜ੍ਹੀ ਏ, ਕਿਵੇਂ ਬਖਸ਼ਣਗੇ ਤੈਨੂੰ। ਹੁਣ ਤਾਂ ਤੈਨੂੰ ਪਰਲੋਕ 'ਚ ਜਾਣਾ ਈਂ ਪਊ ਜਾਂ ਫੇਰ ਕਾਲੇਪਾਣੀ ਜਾ ਕੇ ਕਿਸ਼ਨੇ ਤੋਂ ਮੁਆਫ਼ੀ ਮੰਗਣੀ ਪਊਗੀ।"

ਡੋਗਰ ਕਹਿੰਦਾ, "ਨੰਬਰਦਾਰ ਹੋਣ ਤਾਂ ਥੋਡੇ ਵਰਗੇ ਹੋਣ, ਜਿਹੜੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਦੇਣ। ਜੇ ਇਹਨਾਂ ਨੂੰ ਮੇਰੇ ਨਾਲ ਗੁੱਸਾ ਗਿਲਾ ਏ ਤਾਂ ਸਿੱਧਾ ਮੈਨੂੰ ਮਿਲਣ। ਮੇਰੇ ਘਰੇ ਜਾ ਕੇ ਮੇਰੇ ਟੱਬਰ ਨੂੰ ਕਿਉਂ ਧੌਂਸ ਜਮੌਂਦੇ ਐ।"

"ਓਏ ਜਾਂਦੇ ਤਾਂ ਉਹ ਤੈਨੂੰ ਈਂ ਮਿਲਣ ਏਂ, ਹੋਰ ਤੇਰੇ ਟੱਬਰ ਤੋਂ ਕੀ ਡੋਕੇ ਲੈਣੇ ਐ।"

ਡੋਗਰ ਚਲਾ ਗਿਆ ਤਾਂ ਛੋਟਾ ਕਹਿੰਦਾ ਚਾਚਾ ਤੁਸੀਂ ਐਵੇਂ ਈ ਓਸ ਨੂੰ ਸਾਡੇ ਹੱਥੋਂ ਖੋਹ ਲਿਆ। ਅੱਜ ਅਸੀਂ ਸ਼ਰੇਆਮ ਉਹਦੇ ਫੁੱਲਾਂ ਤੇ ਕਾਟੋ ਚਾੜ੍ਹ ਈ ਦੇਣੀ ਸੀ।"

ਨੰਬਰਦਾਰ ਕਹਿੰਦਾ, "ਮੈਂ ਕਮਲਾ ਨਹੀਂ ਪੁੱਤਰਾ। ਜੇ ਤੁਸੀਂ ਉਹਨੂੰ ਮਾਰ

ਦਿੰਦੇ ਫੇਰ ਜਾਂ ਤਾਂ ਸਭ ਨੂੰ ਫਾਂਸੀ ਹੁੰਦੀ ਤੇ ਜਾਂ ਜਿਉਣੇ ਨਾਲ ਜਾ ਕੇ ਰਲਣਾ ਪੈਣਾ ਸੀ। ਫੇਰ ਪਿੰਡ ਨੂੰ ਡਾਕੂਆਂ ਵਾਲਾ ਮੌੜ ਕਹਿ ਕੇ ਬੁਲਾਇਆ ਕਰਨਾ ਸੀ ਲੋਕਾਂ ਨੇ ਜੋ ਮੈਂ ਨਹੀਂ ਚਾਹੁੰਦਾ। ਦੁੱਖ ਤਾਂ ਉਹਨਾਂ ਦੋਨਾਂ ਦਾ ਈ ਬਹੁਤ ਏ, ਬਾਕੀ ਇਹਦੀ ਬਲੀ ਤਾਂ ਜਿਉਣੇ ਨੇ ਲੈ ਹੀ ਲੈਣੀ ਏਂ। ਹੁਣ ਤੁਸੀਂ ਗੁੱਸਿ ਨੂੰ ਥੁੱਕੋ ਤੇ ਆਪਣੇ-ਆਪਣੇ ਘਰੇ ਜਾਓ:

ਅਕੋ:- ਆਪੇ ਆਉਣਗੇ ਪਠੌਰੇ ਚਰ ਕੇ
ਪਕੂ ਤੇ ਰੱਖ ਡੋਰੀਆਂ।

ਡੋਗਰ ਏਥੋਂ ਸਿੱਧਾ ਠਾਣੇ ਗਿਆ ਤੇ ਕਹਿਣ ਲੱਗਿਆ, "ਠਾਣੇਦਾਰਾ ਪਾਣੀ ਸਿਰੋਂ ਟੱਪਦਾ ਜਾ ਰਿਹਾ ਹੈ। ਅੱਜ ਘਰ ਜਾ ਕੇ ਮੇਰੀ ਗੈਰ ਹਾਜ਼ਰੀ ਵਿਚ ਉੱਚਾ ਨੀਵਾਂ ਬੋਲ ਆਇਆ ਤੇ ਨਾਲੇ ਡਾਕਾ ਮਾਰ ਕੇ ਸਭ ਕੁਝ ਲੁੱਟ ਪੁੱਟ ਕੇ ਲੈ ਗਿਆ।"

"ਡੋਗਰਾ ਡਾਕੂਆਂ ਨੇ ਡਾਕੇ ਈ ਮਾਰਨੇ ਹੁੰਦੇ ਐ ਹੋਰ ਹਲ ਥੋੜ੍ਹਾ ਈ ਵਾਹੁਣੇ ਹੁੰਦੇ ਐ। ਨਾਲੇ ਫੇਰ ਇਹਨਾਂ ਨੂੰ ਤਾਂ ਪਤਾ ਹੁੰਦਾ ਏ ਕਿ ਕਿਹੜਾ ਘਰ ਪਿੰਡ ਵਿਚ ਬੈਂਕ ਵਰਗਾ ਹੁੰਦਾ ਹੈ। ਡਾਕੂਆਂ ਦਾ ਡਾਕਾ ਮਾਰਨਾ ਤੇ ਬਿਜਲੀ ਦਾ ਡਿੱਗਣਾ, ਬਰਾਬਰ ਈ ਹੁੰਦਾ ਹੈ। ਜਦੋਂ ਬਿਜਲੀ ਡਿੱਗਦੀ ਹੈ ਤਾਂ ਬਿਜਲੀ ਨੂੰ ਥੋੜ੍ਹਾ ਹੀ ਪਤਾ ਲੱਗਦਾ ਹੈ ਕਿ ਘਰ ਕੀਹਦਾ ਫੂਕਿਆ ਗਿਆ। ਪਰ ਟੱਬਰ ਨੂੰ ਮੰਦਾ-ਚੰਗਾ ਨਹੀਂ ਸੀ ਬੋਲਣਾ ਚਾਹੀਦਾ। ਤੇ ਤੂੰ ਕਿੱਥੇ ਗਿਆ ਵਿਆ ਸੀ।"

"ਮੈਂ ਘਰੇ ਨੀ ਸੀ, ਮੈਂ ਘਰੇ ਆਏ ਨੂੰ ਸੁੱਕਾ ਕਿਵੇਂ ਜਾਣ ਦਿੰਦਾ।"

"ਡੋਗਰਾ ਮੈਂ ਵੀ ਸਭ ਝਿੜੀਆਂ ਬੰਨੇ ਫਰੋਲਤੇ ਪਤਾ ਈ ਨੀ ਲਗਦਾ ਕਿਹੜੇ ਪਤਾਲ 'ਚ ਉਤਰ ਜਾਂਦਾ ਏ।

ਅਖੋ:- ਲੌਂਗ ਤੇਰੀਆਂ ਮੁੱਛਾਂ ਵਿਚ ਰੁਲਿਆ
ਤੇ ਤਿੰਨ ਦਿਨ ਟੋਲਦੀ ਫਿਰੀ।

"ਤੁਸੀਂ ਅੱਜ ਬਠਿੰਡੇ ਮੁੰਨੀ ਬਾਈ ਦੇ ਕੋਠੇ ਤੇ ਛਾਪਾ ਮਾਰੋ। ਇਹ ਜਦੋਂ ਕੋਈ ਵੱਡਾ ਡਾਕਾ ਮਾਰਦੇ ਨੇ ਤਾਂ ਨਾਚ ਗਾਣਾ ਤੇ ਖੇਹ ਖਾਣ ਇਹਨੀਂ ਥਾਈਂ ਜ਼ਰੂਰ ਜਾਂਦੇ ਐ।

(ਉਸ ਵੇਲੇ ਬਠਿੰਡੇ ਵਿਚ ਕਈ ਮਸ਼ਹੂਰ ਕੋਠੇ ਹੁੰਦੇ ਸਨ ਤੇ ਉਹ ਬਜ਼ਾਰ ਨੂੰ ਦੋ ਦੋ ਸੌ ਕੋਹਾਂ ਤੱਕ ਲੋਕ ਜਾਣਦੇ ਸਨ। ਤੇ ਕੋਠਿਆਂ ਦੇ ਨਾਉਂ, ਕੋਠਿਆਂ ਦੀ ਮਾਲਕਣ ਦੇ ਨਾਉਂ ਤੇ ਹੁੰਦੇ ਸੀ। 1947 ਦੀ ਵੰਡ ਵੇਲੇ ਇਹ ਸਭ ਪਾਕਿਸਤਾਨ ਵਿਚ ਜਾ ਕੇ ਆਬਾਦ ਹੋ ਗਏ ਸਨ ਤੇ ਹੁਣ ਵੀ ਚਲਦੇ ਹਨ)

"ਪਰ ਪਤਾ ਲੱਗਿਐ ਕਿ ਜਿਉਣਾ ਤਾਂ ਮਾਤਾ ਦਾ ਭਗਤ ਹੈ।" ਠਾਣੇਦਾਰ ਨੇ ਕਿਹਾ।

"ਠਾਣੇਦਾਰ ਜੀ ਜਦੋਂ ਭਗਤ ਸੀ, ਤਾਂ ਸੀ ਹੁਣ ਤਾਂ ਠਗਤ ਬਣਿਆਂ

ਹੋਇਆ ਹੈ। ਕੰਜਰ ਦਾ ਮੇਰੀ ਸਾਰੀ ਖੱਟੀ ਕਮਾਈ ਲੁੱਟ ਲੈ ਗਿਆ। ਟੂਮ ਛੱਲਾ ਸਭ ਹੂੰਝ ਕੇ ਲੈ ਗਿਆ। ਮੈਂ ਤਾਂ ਮੁਖਬਰੀ ਕਰਕੇ ਕੀੜਿਆਂ ਵਾਲੇ ਜੰਡ ਤੇ ਹੀ ਚੜ੍ਹ ਗਿਆ।"

"ਡੋਗਰਾ ਤੂੰ ਫਿਕਰ ਨਾ ਕਰ ਮੈਂ ਸੌਂਹ ਖਾਧੀ ਹੋਈ ਐ ਕਿ ਜਿਉਣੇ ਨੂੰ ਵੀ ਕਿਸ਼ਨੇ ਕੋਲ ਭੇਜ ਕੇ ਈ ਦਮ ਲਊਂ।"

ਜਦੋਂ ਠਾਣੇਦਾਰ ਮੁੰਨੀ ਬਾਈ ਦੇ ਕੋਠੇ ਤੇ ਗਿਆ ਤਾਂ ਡਾਕੂ ਜਾ ਚੁੱਕੇ ਸੀ। ਤੇ ਠਾਣੇਦਾਰ ਮੁੰਨੀ ਬਾਈ ਨੂੰ ਕਹਿਣ ਲੱਗਿਆ, "ਮੁੰਨੀ ਬਾਈ ਇਹਨਾਂ ਡਾਕੂਆਂ ਮੂਹਰੇ ਨੱਚ ਗਾ ਕੇ ਗੁਨਾਹ ਕਰਦੀ ਹੈਂ।"

ਮੁੰਨੀ ਬਾਈ ਕਹਿੰਦੀ, "ਸਰਕਾਰ ਏਥੇ ਡਾਕੂ ਜਾਂ ਪੁਲਿਸ ਨਹੀਂ ਵੇਖੀ ਜਾਂਦੀ। ਪੈਸਾ ਵੇਖਿਆ ਜਾਂਦਾ ਹੈ। ਰੰਡੀ ਦੇ ਕੋਠੇ ਤੇ ਆ ਕੇ ਤਾਂ ਸਭ ਇਕੋ ਹੀ ਥੈਲੀ ਦੇ ਚੱਟੇ ਵੱਟੇ ਬਣ ਜਾਂਦੇ ਹਨ। ਮੁੰਨੀ ਬਾਈ ਦੇ ਸਭ ਕਮਰਿਆਂ ਦੀ ਤਲਾਸ਼ੀ ਲੈਣ ਪਿਛੋਂ ਠਾਣੇਦਾਰ ਖਾਲੀ ਹੱਥ ਪੁੱਠਾ ਮੁੜ ਗਿਆ।

ਅਖੇ:- ਯੱਕਾ ਮੁੜਿਆ ਕਚਹਿਰੀਓਂ ਖਾਲੀ
ਤੇ ਮਿੱਤਰਾਂ ਨੂੰ ਕੈਦ ਬੋਲਗੀ।

ਜਦੋਂ ਠਾਣੇਦਾਰ ਠਾਣੇ ਵਲ ਜਾ ਰਿਹਾ ਸੀ ਤਾਂ ਗਲੀ ਦੀ ਇਕ ਦੁਕਾਨ ਤੇ ਦੋ ਅਮਲੀ ਠਾਣੇਦਾਰ ਜਾਂਦੇ ਨੂੰ ਵੇਖ ਕੇ ਲਾਲੇ ਨੂੰ ਕਹਿਣ ਲੱਗੇ "ਲਾਲਾ ਭਲਾਂ ਜਿਉਣੇ ਨੂੰ ਫੜਾਉਣ ਦਾ ਇਨਾਮ ਸਾਨੂੰ ਨੀ ਮਿਲ ਸਕਦਾ।"

ਲਾਲਾ ਕਹਿੰਦਾ, "ਮਿਲ ਸਕਦਾ ਏ।"

ਅਮਲੀ ਕਹਿੰਦੇ, "ਕਿਵੇਂ?"

"ਓਏ ਸੀਟੂ ਜਿਉਣੇ ਦਾ ਕੰਨ ਫੜ ਕੇ ਠਾਣੇਦਾਰ ਦੇ ਹੱਥ ਦੇ ਵਿਚ ਫੜਾ ਦਿਉ।"

ਘੀਚੂ ਕਹਿੰਦਾ, "ਲਾਲਾ ਕੰਨ ਫੜਨਾ ਤਾਂ ਔਖਾ ਏ।"

"ਓਏ ਫੇਰ ਪੂਛ ਫੜ ਕੇ ਫੜਾ ਦਿਉ।" ਲਾਲਾ ਕਹਿੰਦਾ।

"ਲਾਲਾ ਤੂੰ ਤਾਂ ਟਿੱਚਰਾਂ ਕਰਦਾ ਏਂ।" ਸੀਟੂ ਕਹਿੰਦਾ ਕੋਈ ਚੰਗੀ ਜੀ ਸਕੀਮ ਦੱਸ।

"ਲੈ ਸੁਣ ਫੇਰ, ਸੀਟੂ ਜਿਉਣੇ ਨੂੰ ਧੀਆਂ ਭੈਣਾਂ ਦੀ ਮਦਦ ਦਾ ਬੜਾ ਸ਼ੌਕ ਏ।"

"ਹਾਂ, ਉਹ ਤੇ ਹੈ ਪਰ ਅਸੀਂ ਤਾਂ ਬੰਦੇ ਆਂ ਯਾਰ।"

"ਸੀਟੂ ਪਹਿਲਾਂ ਪੂਰੀ ਗੱਲ ਸੁਣ।"

"ਹਾਂ ਸੁਣਾ।"

"ਇਕ ਸਿਪਾਹੀ ਜਨਾਨੇ ਕੱਪੜੇ ਪਾ ਕੇ ਰੋਹੀ ਬੀਆਬਾਨ ਵਿਚ ਜਾਵੇ।"

"ਚਲਿਆ ਗਿਆ ਫੇਰ।"

"ਦੂਸਰਾ ਸਿਪਾਹੀ ਡਾਕੂ ਬਣ ਕੇ ਉਹਨੂੰ ਲੁੱਟ, ਜਨਾਨੀ ਬਣਿਆਂ ਸਿਪਾਹੀ ਰੌਲਾ ਪਾਵੇ। ਜੇ ਰੌਲਾ ਜਿਉਣੇ ਦੇ ਕੰਨੀ ਪੈ ਗਿਆ ਉਹ ਮਦਦ ਨੂੰ ਜ਼ਰੂਰ ਆਊਗਾ, ਤੇ ਫੇਰ ਜਨਾਨੀ ਤੇ ਡਾਕੂ ਬਣੇ ਸਿਪਾਹੀ ਉਹਨੂੰ ਫੜ ਲੈਣ। ਵਿਚੇ ਲੁਕੇ ਸਿਪਾਹੀ ਵੀ ਆ ਜਾਣ।"

"ਹਾਂ ਲਾਲਾ ਇਹ ਸਕੀਮ ਠੀਕ ਏ।" ਅਮਲੀ ਖੁਸ਼ੀ ਖੁਸ਼ੀ ਠਾਣੇ ਵੱਲ ਚੱਲ ਪਏ ਤੇ ਜਾ ਠਾਣੇਦਾਰ ਨੂੰ ਸਤਿ ਸ੍ਰੀ ਅਕਾਲ ਬੁਲਾਈ।

"ਵਈ ਸਤਿ ਸ੍ਰੀ ਅਕਾਲ ਤਾਂ ਥੋਡੀ ਮੰਨ ਲਈ ਪਰ ਤੁਸੀਂ ਆਏ ਕਿਵੇਂ ਓ।"

"ਠਾਣੇਦਾਰ ਜੀ ਸਾਡੇ ਕੋਲੇ ਇਕ ਸਕੀਮ ਏ। ਓਸ ਸਕੀਮ ਨਾਲ ਅਸੀਂ ਜਿਉਣੇ ਨੂੰ ਫੜਾ ਸਕਦੇ ਆਂ।"

"ਅੱਛਾ।"

"ਹਾਂ।"

"ਕੀ ਸਕੀਮ ਏ ਤੁਹਾਡੇ ਕੋਲੇ।"

ਤਾਂ ਅਮਲੀਆਂ ਨੇ ਲਾਲੇ ਦੀ ਦੁਕਾਨ ਵਾਲੀ ਸਾਰੀ ਸਕੀਮ ਸੁਣਾ ਦਿੱਤੀ। ਸੁਣਾ ਕੇ ਕਹਿੰਦੇ ਲਿਆਓ ਸਾਡਾ ਇਨਾਮ। ਠਾਣੇਦਾਰ ਕਹਿੰਦਾ ਰੌਣਕੀ ਰਾਮਾ ਬੈਂਤ ਫੜਾ ਇਹਨਾਂ ਨੂੰ ਇਨਾਮ ਦੇਵਾਂ ਸਕੀਮ ਦਾ, ਭੱਜ ਜੋ ਸਾਲੇ ਸਕੀਮਾਂ ਦੇ। ਅਮਲੀ ਡਿਕਡੋਲੇ ਖਾਂਦੇ ਭੱਜੇ ਨਾਲੇ ਕਹਿੰਦੇ ਜਾਣ, ਸੀਟੂ ਯਾਰ ਲਾਲੇ ਨੇ ਤਾਂ ਇਹ ਵੀ ਚੇਹੜ ਈ ਕੀਤੀ ਆਪਣੇ ਨਾਲ। ਸਿਪਾਹੀ ਕਹਿੰਦਾ ਜਨਾਬ ਸਕੀਮ ਮਾੜੀ ਨੀ ਕਦੇ ਕਦੇ ਖੋਟਾ ਪੈਸਾ ਵੀ ਚੱਲ ਜਾਂਦਾ ਏ।

"ਅੱਛਾ।"

"ਹਾਂ।"

"ਜਾਓ ਫੇਰ ਕਰ ਆਓ ਪੁਲਿਸ ਲੀਲਾ ਰੋਹੀਆਂ ਵਿਚ ਜਾ ਕੇ। ਟੇਟੂਏ ਨੇ ਚੌਗਾਠੇ ਨੂੰ ਕਿਹਾ। ਚੌਗਾਠਿਆ ਤੂੰ ਰਾਮ ਲੀਲਾ ਵਿਚ ਕੇਕਈ ਦਾ ਰੋਲ ਵਧੀਆ ਕਰਦਾ ਹੁੰਨਾ ਏਂ ਤੇ ਅੱਜ ਵੀ ਜਨਾਨੀ ਦਾ ਪਾਟ ਤੂੰ ਹੀ ਕਰ। ਮੈਂ ਡਾਕੂ ਤੇ ਬਾਕੀ ਰੌਣਕੀ ਤੇ ਮਸ਼ੇਰੂ ਸਿਪਾਹੀ ਬਣ ਕੇ ਲੁਕੇ ਰਹਿਣਗੇ।

"ਨਾ ਭਰਾਵਾ ਜੇ ਡਾਕੂ ਲੁੱਟਣ ਦੀ ਥਾਂ ਮੈਨੂੰ ਚੁੱਕ ਕੇ ਲੈਗੇ, ਤਾਂ ਫੇਰ।"

"ਓਏ ਕਿਥੋਂ ਲੈ ਜਾਣਗੇ ਤੈਨੂੰ ਚੁੱਕ ਕੇ ਤਿੰਨ ਮਣ ਦੀ ਲੋਥ ਨੂੰ ਤੈਨੂੰ ਚੁੱਕ ਕੇ ਉਹਨਾਂ ਤੋਂ ਤਾਂ ਤਿੰਨ ਪਲਾਂਘਾਂ ਨੀ ਪਟੀਆਂ ਜਾਣੀਆਂ।

ਉਹ ਤਾਂ ਤੇਰੀ ਗੱਲ ਠੀਕ ਏ ਪਰ ਗਹਿਣਾ ਗੱਟਾ।
ਓਏ ਤੇਰੀ ਜਨਾਨੀ ਕੋਲੇ ਥੋੜਾ ਏ ਉਹਦੇ ਪੇਕਿਆਂ ਦਾ।
ਅਕੋ:- ਸਾਰਾ ਤਾਂ ਗਹਿਣਾ ਮੇਰੇ ਪੇਕਿਆਂ ਨੇ ਪਾਇਆ
ਇਕੋ ਤਬੀਤ ਇਹਦੇ ਘਰ ਦਾ ਨੀ
ਜਦੋਂ ਲੜਦਾ ਤੇ ਲਾਹਦੇ ਲਾਹਦੇ ਕਰਦਾ ਨੀ।

ਲਓ ਜੀ ਸਾਰੀ ਤਿਆਰੀ ਕਰਕੇ ਰੋਹੀਆਂ ਵਿਚ ਚਲੇ ਗਏ। ਜਦੋਂ ਕੁਝ ਦੇਰ ਹੋ ਗਈ ਤਾਂ ਪੁਲਿਸ ਬਣੇ ਦੋਨੋਂ ਸਿਪਾਹੀ ਵੱਟ ਉਹਲੇ ਊਂਘਦੇ ਊਂਘਦੇ ਸੌਂ ਗਏ। ਜਦੋਂ ਡਾਕੂ ਬਣਿਆਂ ਸਿਪਾਹੀ ਜਨਾਨੀ ਬਣੇ ਸਿਪਾਹੀ ਨੂੰ ਲੁੱਟਣ ਲੱਗਿਆ ਤੇ ਜਨਾਨੀ ਬਣਿਆਂ ਸਿਪਾਹੀ ਉੱਚੀ ਰੌਲਾ ਪਾਵੇ। ਵੇ ਲੁੱਟਲੀ ਵੇ ਡਾਕੂਆਂ ਨੇ, ਵੇ ਕੋਈ ਆਓ ਵੇ, ਵੇ ਜਿਉਣਿਆਂ ਤੂੰ ਹੀ ਆ ਜਾ ਕਿਧਰੋਂ ਭਰਾ ਬਣ ਕੇ। ਤੇ ਓਧਰੋਂ ਡਾਕੂ ਵੀ ਮੁੰਨੀ ਬਾਈ ਦੇ ਕੋਠੇ ਤੋਂ ਮੁਜਰਾ ਵੇਖ ਕੇ ਆ ਰਹੇ ਸੀ। ਰੌਲਾ ਸੁਣ ਕੇ ਕੋਲੇ ਪਹੁੰਚ ਗਏ ਤੇ ਇਕ ਡਾਕੂ ਨੇ ਡਾਕੂ ਬਣੇ ਸਿਪਾਹੀਆਂ ਦੇ ਘਸੁੰਨ ਮਾਰਿਆ ਤੇ ਉਹ ਤਾਂ ਪਰੇ ਜਾ ਡਿੱਗਿਆ। ਸਾਲਿਆ ਸ਼ਰਮ ਨੀ ਆਉਂਦੀ ਜਨਾਨੀ ਨੂੰ ਲੁੱਟਦਾ ਏਂ। ਤੇ ਚੌਗਾਠਾ ਰੌਲਾ ਪਾਵੇ ਓਏ ਆਜੋ ਓਏ ਟੇਟੂਆ ਆਜੋ ਓਏ ਡਾਕੂ ਵੀ ਸਮਝ ਗਏ ਤੇ ਕਹਿੰਦੇ ਇਹ ਸਾਲੇ ਪੁਲਿਸ ਵਾਲੇ ਡਰਾਮਾ ਕਰਦੇ ਐ ਸਾਨੂੰ ਫੜਨ ਲਈ ਕਹਿੰਦੇ ਰੱਬ ਨੇ ਦਿੱਤੀਆਂ ਗਾਜਰਾਂ ਤੇ ਵਿਚੇ ਰੰਬਾ ਰੱਖ। ਫਟਾ ਫਟ ਗਹਿਣੇ ਖੋਹ ਖਿੰਜ ਕੇ ਫਸਲਾਂ ਵਿਚ ਦੀ ਭੱਜ ਗਏ ਤੇ ਅੱਡੇ 'ਚ ਆ ਗਏ। ਚੌਗਾਠਾ ਟੇਟੂਏ ਨਾਲ ਉਲਝ ਗਿਆ ਕਹਿੰਦਾ ਇਹ ਸਾਰਾ ਨੁਕਸਾਨ ਮੈਂ ਤੇਰੇ ਕੋਲੋਂ ਭਰਵਾਊਂ। ਮੈਂ ਕਿਉਂ ਭਰੂੰਗਾ, ਜੇ ਡਾਕੂ ਫੜੇ ਜਾਂਦੇ ਤਾਂ ਤਰੱਕੀ ਵੀ ਤਾਂ ਤੇਰੀ ਹੋਣੀ ਸੀ ਤੇ ਠਾਣੇ 'ਚ ਆ ਗਏ। ਰੋਣੀਆਂ ਸ਼ਕਲਾਂ ਵੇਖ ਕੇ ਠਾਣੇਦਾਰ ਸਮਝ ਗਿਆ ਤੇ ਹੱਸ ਕੇ ਕਿਹਾ ਟੇਟੂਆ ਥੋਡੇ ਨਾਲ ਤਾਂ ਉਹ ਗੱਲ ਹੋਈ ਕਿ ਮੈਂ ਲੈਣ ਗਿਆ ਸੀ ਤੈਨੂੰ ਤੇ ਤੂੰ ਫੜ ਬੈਠਾ ਮੈਨੂੰ।

ਸਾਉਣ ਦਾ ਮਹੀਨਾ ਜ਼ਿੰਦਗੀ ਵਿਚ ਖੁਸ਼ੀਆਂ ਤੇ ਮਸਤੀ ਦੀਆਂ ਸੌਗਾਤਾਂ ਲੈ ਕੇ ਆਉਂਦਾ ਹੈ। ਕੀ ਇਨਸਾਨ ਤੇ ਕੀ ਹੋਰ ਜੀਵ ਜੰਤੂ ਪੰਛੀ ਏਥੋਂ ਤੱਕ ਕਿ ਬਨਸਪਤੀ ਵੀ ਨਸ਼ੇ ਵਿਚ ਝੂਮਦੇ ਹੀ ਨਜ਼ਰ ਆਉਂਦੇ ਹਨ ਕਿਉਂ ਜੋ ਸਾਉਣ ਤਾਂ ਜ਼ਿੰਦਗੀ ਵਿਚ ਜੀਣ ਦਾ ਨਵਾਂ ਹੀ ਉਤਸ਼ਾਹ ਭਰ ਦਿੰਦਾ ਹੈ। ਸਭ ਨਾਲੋਂ ਵੱਧ ਏਸ ਮਹੀਨੇ ਦੀ ਉਡੀਕ ਕੁੜੀਆਂ ਚਿੜੀਆਂ ਨੂੰ ਹੁੰਦੀ ਹੈ। ਸਾਉਣ ਦੀ ਤੀਜ ਨੂੰ ਕੁੜੀਆਂ ਤੀਜ ਦਾ ਤਿਉਹਾਰ ਪੀਂਘਾਂ ਝੂਟ ਝੂਟ, ਨੱਚ ਗਾ ਕੇ ਕਈ ਦਿਨ ਆਪਣੇ ਨੱਚਣ ਗਾਉਣ ਦੇ ਚਾਅ ਪੂਰੇ ਕਰਦੀਆਂ ਹਨ। ਵਿਆਹੀਆਂ ਤੇ ਕੁਆਰੀਆਂ ਕੁੜੀਆਂ ਗੱਲ ਕੀ ਬੁੜੀਆਂ ਵੀ ਗਿੱਧੇ ਦੀਆਂ ਬੋਲੀਆਂ ਰਾਹੀਂ ਆਪਣੇ ਮਨ ਦੀ ਭੜਾਸ ਕੱਢਦੀਆਂ ਹਨ ਤੇ ਦੁੱਖ ਸੁੱਖ ਫਰੋਲਦੀਆਂ ਹਨ। ਇਹ ਤੀਆਂ ਪਿੰਡੋਂ ਬਾਹਰ ਤਰਵੇਣੀਆਂ ਮਤਲਬ ਜਿੱਥੇ ਦਰਖਤਾਂ ਦਾ ਝੁੰਡ ਹੁੰਦਾ ਜਿਸ ਵਿਚ ਨਿੰਮ ਪਿੱਪਲ ਤੇ ਬੋਹੜ ਇਹ ਤਿੰਨ

ਦਰਖਤ ਜ਼ਰੂਰ ਹੁੰਦੇ ਸੀ ਲਗਦੀਆਂ ਸਨ ਤੇ ਹਨ। ਬਾਕੀ ਤੀਆਂ ਦੇ ਦਿਨੀਂ ਤਰਵੇਣੀਆਂ ਵਿਚ ਬੰਦੇ ਨਹੀਂ ਜਾਂਦੇ, ਜੁਆਨ ਮੁੰਡਿਆਂ ਦਾ ਤਾਂ ਮਤਲਬ ਹੀ ਨਹੀਂ। ਬਾਕੀ ਪੀਂਘਾਂ ਨਿੰਮ ਜਾਂ ਪਿਪਲ ਤੇ ਹੀ ਪੈਂਦੀਆਂ ਸਨ, ਏਸ ਕਰਕੇ ਪਿੱਪਲ ਤੇ ਨਿੰਮ ਵੀ ਏਸ ਦਿਨ ਦੀ ਬੇਸਬਰੀ ਨਾਲ ਇੰਤਜ਼ਾਰ ਵਿਚ ਰਹਿੰਦੇ ਹੋਣਗੇ। ਇਹਨਾਂ ਦਰਖਤਾਂ ਦੇ ਨਾਉਂ ਬੋਲੀਆਂ ਵਿਚ ਵੀ ਆਉਂਦੇ ਹਨ ਜਿਵੇ:-

ਕਿਹੜੇ ਪਿੰਡ ਮੁਕਲਾਵੇ ਜਾਣਾ
ਨਿੰਮ ਨਾਲ ਝੂਟਦੀਏ।

ਸਾਉਣ ਦਾ ਮਹੀਨਾ ਭਾਗ ਪਿੱਪਲਾਂ ਨੂੰ ਲਗਦੇ
ਝੂਟਣ ਮੁਟਿਆਰਾਂ ਪੱਤੇ ਹਿੱਕ ਨਾਲ ਵਜਦੇ।

ਬਾਕੀ ਜੇ ਕੋਈ ਮੁੰਡਾ ਓਧਰ ਦੀ ਲੰਘਦਾ ਤਾਂ ਕੁੜੀਆਂ ਬੋਲੀ ਰਾਹੀਂ ਓਸ ਨੂੰ ਚੇਤੇ ਕਰਵਾ ਦਿੰਦੀਆਂ ਕਿ ਭੈਣਾ ਨੂੰ ਵੀ ਕਦੇ ਨੱਚਦੀਆਂ ਵੇਖੀਦਾ ਹੁੰਦਾ ਏ ਤੇ ਬੋਲੀ ਪਾ ਦਿੰਦੀਆਂ।

ਅਖੇ:- ਸਤਯੁਗ ਦੇ ਭਾਈ ਭੈਣਾ ਨੂੰ ਨਿਉਂ ਨਿਉਂ ਮੱਥਾ ਟੇਕਦੇ
ਕਲਯੁਗ ਦੇ ਭਾਈ ਭੈਣਾਂ ਨੂੰ ਨੱਚਦੀਆਂ ਵੇਖਦੇ।

ਆਉਂਦਿਆ ਰਾਹੀਆ ਜਾਂਦਿਆ ਰਾਹੀਆ
ਜੰਡ ਤੇ ਸੋਟੀ ਟੰਗ ਜਾ ਵੇ
ਆਬਦੀ ਭੈਣ ਕੁਮਾਰੀ ਸਾਡੇ ਮੰਗ ਜਾ ਵੇ।

ਆਉਂਦਿਆ ਰਾਹੀਆਂ ਜਾਂਦਿਆ ਰਾਹੀਆ
ਜੰਡ ਤੋਂ ਸੋਟੀ ਲਾਹ ਜਾ ਵੇ
ਆਬਦੀ ਭੈਣ ਕੁਮਾਰੀ ਸਾਡੇ ਵਿਆਹ ਜਾ ਵੇ।

ਕੁੜੀਆਂ ਜਦੋਂ ਘਰੋਂ ਨਿੱਕਲ ਕੇ ਤੀਆਂ ਵਾਲੀ ਥਾਂ ਤੱਕ ਜਾਂਦੀਆਂ ਤਾਂ ਮਾਰਚ ਗੀਤ ਗਾਂਦੀਆਂ ਹੀ ਜਾਂਦੀਆਂ।

ਆਉਂਦੀ ਕੁੜੀਏ ਜਾਂਦੀ ਕੁੜੀਏ
ਚੁੱਕ ਲੈ ਬਾਜ਼ਾਰ ਵਿਚੋਂ ਧਾਈਆਂ
ਵਈ ਬੋਲ ਨਾ ਕਬੋਲ ਬੋਲੀਏ।

ਦੂਜੀਆਂ ਕੁੜੀਆਂ ਬੋਲਦੀਆਂ।

ਅਸੀਂ ਵੱਡਿਆਂ ਘਰਾਂ ਦੀਆਂ ਜਾਈਆਂ
ਵਈ ਬੋਲ ਨਾ ਕਬੋਲ ਬੋਲੀਏ।

ਉਰਲੀ ਢਾਬ ਦਾ ਗੰਧਲਾ ਪਾਣੀ
ਪਰਲੀ ਢਾਬ ਤੇ ਨ੍ਹਾਈਏ
ਨੀ ਪਿੰਡ ਦਾ ਭਰਾ ਵਰਗਾ।
ਯਾਰੀ ਬਾਹਰ ਦੇ ਮੁੰਡੇ ਨਾਲ ਲਾਈਏ
ਨੀ ਪਿੰਡ ਦਾ ਭਰਾ ਵਰਗਾ।

ਜਾਂਦੀ ਕੁੜੀਏ ਚੁੱਕ ਲੈ ਬਜ਼ਾਰ ਵਿਚੋਂ ਆਰੀ
ਨੀ ਘੜਾ ਨਾ ਚਕਾਇਓ ਕੁੜੀਓ।
ਇਹਦੀ ਪਿੰਡ ਦੇ ਮੁੰਡੇ ਨਾਲ ਯਾਰੀ
ਨੀ ਘੜਾ ਨਾ ਚਕਾਇਓ ਕੁੜੀਓ।

ਬੈਠੀ ਕੁੜੀਏ ਫੁਲਕਾ ਰਾੜ ਲੈ ਕੋਲੇ ਤੇ ਕੋਲਾ ਧਰਕੇ
ਨੀ ਗੋਭੀ ਨੂੰ ਲਾ ਦੇ ਤੜਕਾ।
ਮੁੰਡੇ ਆਉਣਗੇ ਸਕੂਲੋਂ ਪੜ੍ਹਕੇ
ਨੀ ਗੋਭੀ ਨੂੰ ਲਾ ਦੇ ਤੜਕਾ

ਗਿੱਧਾ ਪਾਓ ਨਿੱਕੀਓ ਨੀ ਮਜਾਜਾਂ ਪਿਟੀਓ।
ਗਿੱਧਾ ਪਾਓ ਵੱਡੀਓ ਨੀ ਘਰੋਂ ਕੱਢੀਓ।

ਤਕੀਏ ਪੈਂਦੀ ਬਾਜੀ ਵੇ ਤੂੰ ਬਾਜੀ ਕਿਉਂ ਨੀ ਵੇਖਦਾ।
ਤੂੰਹੀਓਂ ਮੇਰੀ ਬਾਜੀ ਨੀ ਮੈਂ ਤੇਰੇ ਕੰਨੀ ਵੇਖਦਾ।

ਰੇਸ਼ਮੀ ਦੁਪੱਟਾ ਵਿਚ ਗੋਟੇ ਦੀਆਂ ਧਾਰੀਆਂ
ਫੇਰਿਆਂ ਵਾਲੀ ਰਾਤ ਹੌਕੇ ਲੈਣ ਕੁਆਰੀਆਂ

ਰੇਸ਼ਮੀ ਦੁਪੱਟਾ ਵਿਚ ਗੋਟੇ ਦੀਆਂ ਧਾਰੀਆਂ
ਵਿਆਹੀਆਂ ਨੂੰ ਜੰਜਾਲ ਮੌਜਾਂ ਲੁੱਟਣ ਕੁਆਰੀਆਂ।

ਨੀ ਕਾਲਜ ਪੜ੍ਹਦੀ ਦੀ ਮੰਗਣੀ ਹੋਗੀ
ਕੂੰਜ ਡਾਰ 'ਚੋਂ ਡਾਰ 'ਚੋਂ ਉੱਡੂ।
ਨੀ ਹਮਜਮਾਤੀ ਮੰਗਣ ਪਾਰਟੀ
ਕਹਿੰਦੇ ਪਤਾ ਹੁਣ ਲੱਗੂ
ਮੰਗਦੀ ਉਤਲੇ ਮਨੋਂ ਦਿਲ ਵਿਚ ਭੁਰਦੇ ਲੱਡੂ।

ਨੀ ਸੁਣ ਨੀ ਚਿੱਟੀਏ ਕਬੂਤਰੀਏ
ਸੀ ਦੁੱਧ ਮੱਖਣਾਂ ਨਾਲ ਪਾਲੀ।
ਨੀ ਸਾਡੀ ਚੋਗ 'ਚ ਫਰਕ ਰਿਹਾ ਕੀ
ਬਦਲ ਲਿਆ ਜੋ ਮਾਲੀ।
ਚਾਅ ਮੁਕਲਾਵੇ ਦਾ ਕਰਗੀ ਆਲ੍ਹਣਾ ਖਾਲੀ।

ਵੇ ਹੌਲੀ ਗੱਡੀ ਤੋਰ ਤਰਖਾਣਾ
ਬਾਲੇ ਦੁਖਣ ਕੰਨਾਂ ਦੇ ਮੇਰੇ।
ਵੇ ਬਾਲਿਆਂ ਮੇਰਿਆਂ ਦਾ ਕੁਸ਼ ਨੀ ਜਾਣਾ
ਬਲਦ ਥੱਕਣਗੇ ਤੇਰੇ।
ਕੱਚੀਆਂ ਕੈਲਾਂ ਦੇ ਲੈਣ ਦੁਹਾਜੂ ਫੇਰੇ।

ਗੱਡੀ ਵਾਲਿਆ ਵੇ ਅੜਬ ਤਰਖਾਣਾ
ਕੁੜੀਆਂ ਨੂੰ ਮਿਲ ਲੈਣ ਦੇ।

ਨੀ ਕੈਂਠੇ ਵਾਲਾ ਲੈਣ ਆ ਗਿਆ
ਬੰਨ ਕੇ ਬਸੰਤੀ ਚੀਰਾ।
ਨੀ ਜੁਗਨੀ ਵਾਲੀ ਲੁਕਦੀ ਫਿਰਦੀ
ਮੱਲ ਕੇ ਬਹਿਗੀ ਪੀੜ੍ਹਾ।
ਲੈ ਕੇ ਜਾਊਂਗਾ ਆਖੇ ਖੜ੍ਹਾ ਜਗੀਰਾ।

ਇਕ ਫੌਜੀ ਦੇ ਘਰ ਵਾਲੀ ਜੋ ਫੌਜੀ ਦੇ ਇੰਤਜ਼ਾਰ ਵਿਚ ਹੀ ਬੁੱਢੀ ਹੋ ਗਈ ਸੀ ਉਸ ਨੇ ਵੀ ਬੋਲੀ ਰਾਹੀਂ ਆਪਣੇ ਜਜ਼ਬਾਤ ਬਾਹਰ ਕੱਢੇ।

ਜਦੋਂ ਜੁਆਨੀ ਜੋਰ ਸੀ ਵੇ ਬਾਲਮਾ
ਵੰਝਲੀ ਵਰਗਾ ਬੋਲ ਸੀ ਵੇ ਬਾਲਮਾ
ਮਾਰਾਂ ਅੱਡੀ ਦਾ ਉਡਦੇ ਸੀ ਮੋਰ ਭੁਲਿਆ ਬਾਲਮਾ
ਓਦੋਂ ਕਿਉਂ ਨਾ ਆਇਆ ਜਦੋਂ ਲੋੜ ਸੀ ਵੇ ਜ਼ਾਲਮਾ।

ਡੋਈ ਡੋਈ ਡੋਈ
ਜੁਆਨੀ ਵੇਲੇ ਜਗ ਲੁੱਟਿਆ ਬੁੱਢੀ ਹੋਈ ਤਾਂ ਸਾਧਣ ਹੋਈ।

ਦੁਪਹਿਰੇ ਕੁੱਤੀ ਭੌਂਕਦੀ ਸਾਧਣੀ ਦੇ ਡੇਰੇ।

ਬਾਗਾਂ ਦੇ ਵਿਚ ਕੋਇਲ ਕੂਕਦੀ
ਡਿੱਗ ਡਿੱਗ ਪੈਂਦੇ ਸਰਦੇ
ਨੀ ਆਓ ਕੁੜੀਓ ਆਪਾਂ ਵੇਖਣ ਚੱਲੀਏ
ਆਸ਼ਕ ਸੂਲੀ ਚੜ੍ਹਦੇ
ਕੀਮਾ ਮਲਕੀ ਦੇ ਨੈਣ ਗੁੱਝੀਆਂ ਲੜਾਈਆਂ ਕਰਦੇ।

ਨੀ ਜਾਹ ਨੀ ਜੈਕੁਰੇ ਨੇਂਬੂ ਤੋੜ ਲਿਆ
ਹੱਥ ਟਾਹਣੀ ਨੂੰ ਪਾ ਕੇ।
ਨੀ ਹੱਥ ਤਾਂ ਤੇਰਾ ਸਿਖਰੋਂ ਛੁੱਟਿਆ
ਬਹਿਗੀ ਟੰਗ ਤੁੜਾ ਕੇ।
ਨੀ ਯਾਰਾਂ ਤੇਰਿਆਂ ਨੂੰ ਪਤਾ ਲੱਗਿਆ।
ਬਹਿਗੇ ਢੇਰੀਆਂ ਢਾਹ ਕੇ।
ਪਟਤੀ ਆਸ਼ਕ ਨੇ ਗਈ ਸੀ ਨਵੇਂ ਚੰਦ ਪਾ ਕੇ।

ਆਰੀ ਆਰੀ ਆਰੀ
ਨੀ ਕੋਠੇ ਚੜ੍ਹ ਕੇ ਵੇਖਣ ਲੱਗੀ
ਲੱਦੇ ਜਾਣ ਵਪਾਰੀ।

ਨੀ ਉਤਰਦੀ ਦੇ ਵੱਜਿਆ ਕੰਡਾ
ਦੁੱਖ ਹੋ ਜਾਂਦੇ ਭਾਰੀ
ਤੈਂ ਮੈਂ ਮੋਹ ਲਿਆ ਨੀ ਢਾਂਡੇ ਚਾਰਦਾ ਪਾਲੀ।

ਵੇ ਨਿੱਕੇ ਹੁੰਦੇ ਤੈਨੂੰ ਭੇਡਾਂ ਲੈਤੀਆਂ
ਗਲ ਵਿਚ ਪਾ ਤਾ ਕੂਹਨਾ।
ਵੇ ਲਹੂ ਲਹੂ ਤੇਰਾ ਲੂ ਨੇ ਸੋਕ ਲਿਆ
ਹੱਡੀਆਂ ਦਾ ਰਹਿ ਗਿਆ ਨਮੂਨਾ
ਘਰ ਦੀ ਨਾਰ ਬਿਨਾ ਕਾਹਦੀਆਂ ਚੋਬਰਾ ਜੂਨਾ।

ਨੀ ਜੇਠ ਮੇਰੇ ਦਾ ਪਵੇ ਚੁਬਾਰਾ
ਦੂਹਰੇ ਜੰਗਲੇ ਵਾਲਾ।
ਨੀ ਜੇਠ ਜਿਠਾਣੀ ਪਾਣੀ ਢੋਂਦੇ
ਮੈਂ ਢੋਂਦੀ ਸੀ ਗਾਰਾ।
ਮੇਰੀ ਹਾਹ ਵੱਜ ਜੇ ਸਿਖਰੋਂ ਡਿੱਗੇ ਚੁਬਾਰਾ।

ਵੇ ਆ ਵੇ ਵੀਰਾ ਬਹਿ ਦੇਹਲੀ ਤੇ
ਸੱਸ ਦੇ ਸੁਣਾਵਾਂ ਝੇੜੇ।
ਵੇ ਗੱਲੀਂ ਬਾਤੀਂ ਦਾਜ ਵਰੀ ਦੇ
ਕਰਦੀ ਨਿੱਤ ਬਖੇੜੇ
ਧਰਮੀ ਬਾਬੁਲ ਨੇ ਲੋਭੀ ਕੁੜਮ ਸਹੇੜੇ।

ਗੱਡੀ ਆਗੀ ਸੰਦੂਖੋਂ ਖਾਲੀ
ਬਹੁਤਿਆਂ ਭਰਾਵਾਂ ਵਾਲੀਏ।
ਨੀ ਕਾਂ ਤਾਂ ਬੈਠਾ ਬੋਲੇ ਬਨੇਰੇ
ਮੈਂ ਚਰਖੇ ਤੰਦ ਪਾਵਾਂ।
ਵੇ ਜਾਹ ਵੇ ਕਾਵਾਂ, ਉੱਡਜਾ ਪੇਕੀਂ
ਕੁੱਟ ਚੂਰੀਆਂ ਪਾਵਾਂ।
ਨੀ ਸੁੱਖ ਦਾ ਸੁਨੇਹਾ ਪੇਕਿਆਂ ਵਲੋਂ

ਕਾਵਾਂ ਹੱਥ ਮੰਗਾਵਾਂ
ਨੀ ਸੱਸ ਮੇਰੀ ਵੀ ਕਾਂ ਕਾਂ ਕਰਦੀ
ਸੱਪ ਵਾਂਗ ਵਲ ਖਾਵਾਂ
ਗਾਲ਼ ਭਰਾਵਾਂ ਦੀ ਮੈਂ ਨਾ ਸੱਸੜੀਏ ਖਾਵਾਂ।

ਸੱਸੇ ਬਣਜੂ ਟੱਬਰ ਦੀ ਗੋਲੀ
ਵੀਰ ਵਾਲੀ ਗਾਲ਼ ਨਾ ਦੇਵੀਂ।

ਨੀ ਮਿਰਜ਼ਾ ਲੈ ਗਿਆ ਕੱਢ ਕੇ ਸਾਹਿਬਾਂ
ਭੱਜ ਕੇ ਕਿੱਥੇ ਜਾਊਗਾ
ਭਜਾਈ ਚੱਲ ਘੋੜਾ, ਕਿਤੇ ਤਾਂ ਪਿੰਡ ਆਊਗਾ।

ਜਿਉਣਾ ਤੇ ਚਤਰਾ ਵੀ ਡੋਗਰ ਦੇ ਘਰੋਂ ਬਗੈਰ ਮਿਲੇ ਖਾਲੀ ਹੀ ਆ ਰਹੇ ਸੀ। ਰਾਹ ਵਿਚ ਪਿੰਡ ਲੌਂਗੋਵਾਲ ਦੇ ਕੋਲ ਦੀ ਜਦੋਂ ਲੰਘੇ ਤਾਂ ਪਤਾ ਨੀ ਪ੍ਰੇਸ਼ਾਨੀ ਵਿਚ ਜਾਂ ਗੁੱਸੇ ਵਿਚ ਜਿਉਣੇ ਤੋਂ ਹਵਾਈ ਫਾਇਰ ਹੋ ਗਿਆ। ਗਿੱਧਾ ਵੀ ਪੂਰੇ ਜੋਬਨ ਤੇ ਸੀ ਚੀਕ ਚਿਆਹੜਾ ਪੈ ਗਿਆ ਪਰ ਚਤਰੇ ਨੇ ਕੁੜੀਆਂ ਕੋਲ ਜਾ ਕੇ ਗੁੱਸੇ ਦੇ ਵਿਚ ਕਿਹਾ ਕਿ ਜਿਸ ਦੇ ਕੋਲ ਜੋ ਕੁਝ ਹੈ ਸਭ ਗਹਿਣਾ ਗੱਟਾ ਉਤਾਰ ਕੇ ਆਹ ਵਿਛੇ ਹੋਏ ਕੱਪੜੇ ਤੇ ਰੱਖੀ ਜਾਓ ਜੇ ਭੱਜਣ ਦੀ ਕੋਸ਼ਿਸ਼ ਕੀਤੀ ਤਾਂ ਪਿਛੋਂ ਗੁੱਤਾਂ ਵਿਚ ਗੋਲੀਆਂ ਵਜਣਗੀਆਂ। ਕੁੜੀਆਂ ਚਿੜੀਆਂ ਦਾ ਕੀ ਮਾਜਨਾ, ਗਹਿਣਾ ਗੱਟਾ ਲਾਹ ਕੇ ਸੁੱਟੀ ਜਾ ਰਹੀਆਂ ਨੇ ਤੇ ਜਿਉਣਾ ਵੇਖ ਰਿਹਾ ਏ ਤੇ ਅਜੀਬ ਸੋਚ ਵਿਚ ਵੀ ਹੈ। ਤਾਂ ਇਕ ਕੁੜੀ ਨੇ ਦਲੇਰੀ ਕਰਕੇ ਬਾਲੀਆਂ ਲਾਹੁੰਦੀ ਨੇ ਕਿਹਾ। ਟੁੱਟ ਜਾਣਿਆਂ ਤੈਨੂੰ ਤਾਂ ਮਾਂ ਨੇ ਜੰਮਿਆਂ ਈ ਨੀ ਲੱਗਦਾ, ਤੂੰ ਕਿਸੇ ਕੁਤੀ ਦਾ ਦੁੱਧ ਚੁੰਘ ਕੇ ਐਡਾ ਹੋਇਆ ਏਂ। ਅੱਜ ਤਾਈਂ ਕਿਸੇ ਡਾਕੂ ਨੇ ਕੁੜੀ ਕੱਤਰੀ ਤੇ ਵਾਰ ਨਹੀਂ ਕੀਤਾ, ਆਹ ਲੈ ਧੀ ਧਿਆਣੀ ਦੀਆਂ ਬਾਲੀਆਂ। ਇਹਨਾਂ ਨੂੰ ਵੇਚ ਕੇ ਆਪਣੀ ਭੈਣ ਨੂੰ ਸੰਧਾਰਾ ਭੇਜ ਦੇਵੀਂ ਤੀਆਂ ਦਾ। ਪਰ ਯਾਦ ਰੱਖੀਂ ਧੀਆਂ ਭੈਣਾਂ ਦੀ ਹਾਅ ਲੈ ਕੇ ਤੂੰ ਚੈਨ ਨਾਲ ਨਹੀਂ ਰਹਿ ਸਕੇਂਗਾ। ਚਲੋ ਨੀ ਚੱਲੀਏ ਏਸ ਮਲੰਗ ਨੇ ਇਹਨਾਂ ਟੂਮਾਂ ਨਾਲ ਆਪਣੀ ਭੈਣ ਦਾ ਮੁਕਲਾਵਾ ਤੋਰਨਾ ਹੋਣਾ ਏਂ। ਕੁੜੀਆਂ ਚਲੀਆਂ ਗਈਆਂ ਪਰ ਜਿਉਣਾ ਤੇ ਚਤਰਾ ਥਾਂ ਤੇ ਈ ਬੈਠ ਗਏ। ਚਤਰਾ ਤਾਂ ਗਹਿਣਿਆਂ ਵੱਲ ਵੇਖ-ਵੇਖ ਖੁਸ਼ ਹੋ ਰਿਹਾ ਸੀ ਪਰ ਜਿਉਣੇ ਦੇ ਕੰਨਾਂ ਵਿਚ ਤਾਂ ਰੇਸ਼ਮਾ ਦੀਆਂ ਗਾਲ੍ਹਾਂ ਗੂੰਜ ਰਹੀਆਂ ਸਨ।

ਅਖੇ:- ਗਾਲ੍ਹਾਂ ਕੱਢੀਆਂ ਕੁਆਰੀਏ ਕੁੜੀਏ
ਹਿੱਕ ਵਿਚ ਰੜਕਦੀਆਂ।

ਜਿਊਣਾ ਕਹਿੰਦਾ, "ਚਤਰਿਆ ਮੇਰਾ ਤਾਂ, ਸੱਚੀਂ ਚੈਨ ਲੁੱਟਿਆ ਗਿਆ ਯਾਰ, ਬੜੀਆਂ ਕਸੂਤੀਆਂ ਗਾਲ੍ਹਾਂ ਕੱਢੀਆਂ ਸਹੁਰੀ ਨੇ। ਚੱਲ ਉਹਦੇ ਘਰੇ ਚੱਲੀਏ ਜੀਹਨੇ ਉਹ ਸੁਰਮੀ ਜੰਮੀ ਏ।"

ਸਰਦਾਰਾ ਟਟੀਹਰੀਆਂ ਦੇ ਚੀਕਣ ਨਾਲ ਨਾ ਤਾਂ ਮੀਂਹ ਪੈਂਦਾ ਏ ਤੇ ਨਾ ਈਂ ਰੱਬ ਡਿੱਗਦਾ ਏ। ਇਹ ਤਾਂ ਐਵੇਂ ਵਿਆਹ ਵਿਚ ਬੀ ਦਾ ਲੇਖਾ ਪਾਉਣ ਵਾਲੀ ਗੱਲ ਏ। ਅਖੇ ਮੁੰਡਾ ਲਾਵਾਂ ਲਈ ਜਾਂਦਾ ਏ ਤੇ ਕੁੜੀ ਵਾਲੇ ਕਹਿੰਦੇ ਪਹਿਲਾਂ ਇਹ ਦੱਸੋ ਕਿ ਮੁੰਡੇ ਦਾ ਪਿਉ ਕਿਹੜਾ ਏ।"

ਜਿਊਣਾ ਕਹਿੰਦਾ, "ਨਹੀਂ ਚਤਰਿਆ ਉਹਨੂੰ ਮਿਲਣਾ ਤਾਂ ਪਊਗਾ। ਚੰਗਾ ਫੇਰ ਥੋੜ੍ਹਾ ਜਾ ਹਨੇਰਾ ਤਾਂ ਹੋ ਲੈਣ ਦਿਉ ਮਾਲਕੋ। ਦੋਨੋਂ ਅਜੇ ਪਿੰਡ ਦੇ ਬਾਹਰ ਈ ਸੀ ਕਿ ਦੋ ਬੁੜੀਆਂ ਵੱਟ ਦੀ ਓਟ ਵਿਚ ਟੱਟੀ ਬੈਠੀਆਂ ਗੱਲਾਂ ਕਰ ਰਹੀਆਂ ਸੀ ਤੇ ਇਹਨਾਂ ਨੇ ਵੀ ਗੱਲਾਂ ਸੁਣਨ ਲਈ ਧਿਆਨ ਏਧਰ ਕਰ ਲਿਆ। ਤਾਂ ਇਕ ਨੇ ਦੂਜੀ ਨੂੰ ਕਿਹਾ।

"ਨੀ ਕੀ ਸੁਣਦੇ ਆਂ। ਕੀ ਸੱਚੀਓਂ ਜਿਊਣਾ ਸੀ।

"ਨੀ ਹਾਹੋ ਉਹੀ ਸੀ ਮੇਤੜੀ ਮਾਰਿਆ।"

"ਪਰ ਉਹ ਤਾਂ ਧੀਆਂ ਭੈਣਾਂ ਤੇ ਵਾਰ ਨੀ ਕਰਦਾ।"

"ਨੀ ਉਹੀ ਸੀ ਔਤਾਂ ਦਾ ਔਤ, ਡੋਗਰ ਨੂੰ ਭਾਲਦਾ-ਭਾਲਦਾ ਮੁੜਿਆ ਸੀ। ਡੋਗਰ ਤੇ ਤਾਂ ਕੋਈ ਜ਼ੋਰ ਨੀ ਚੱਲਦਾ ਤੇ ਆਹ ਕਰਤੂਤਾਂ ਖੰਡਾਉਂਦਾ ਫਿਰਦਾ ਏ।"

"ਕੁੜੇ ਹੌਲੀ ਗੱਲ ਕਰ ਕੰਧਾਂ ਦੇ ਵੀ ਕੰਨ ਹੁੰਦੇ ਐ।"

"ਨੀ ਹੋਣ, ਹੁਣ ਉਹ ਕਾਹਦਾ ਜਿਊਣਾ ਰਹਿ ਗਿਆ। ਕਿਤੇ ਮੈਨੂੰ ਮਿਲ ਪਵੇ ਮੈਂ ਤਾਂ ਗੜਵੀਆਂ ਮਾਰ ਮਾਰ ਉਹਦਾ ਬੂਥਾ ਭੰਨ ਦਿਆਂ।

"ਤਾਂ ਜਿਊਣੇ ਨੇ ਖੰਘੂਰਾ ਮਾਰਿਆ, "ਵੂ ਨੀ ਇਹ ਤਾਂ ਓਪਰਾ ਖੰਘੂਰਾ ਏ। ਵੇ ਭਾਈ ਤੈਨੂੰ ਪਤਾ ਨੀ ਵੀ ਏਧਰ ਤਾਂ ਕੋਈ ਬੰਦਾ ਆਉਂਦਾ ਜਾਂਦਾ ਨੀ। ਜਨਾਨੀਆਂ ਦੇ ਜੰਗਲ ਪਾਣੀ ਦੀ ਥਾਂ ਏਂ।

"ਭਾਈ ਅਸੀਂ ਤਾਂ ਪਰਦੇਸੀ ਹਾਂ ਤੇ ਓਸ ਕੁੜੀ ਦਾ ਘਰ ਪੁੱਛਣਾ ਏਂ ਜੀਹਨੇ ਤੀਆਂ ਵਿੱਚ ਗਾਲ੍ਹਾਂ ਕੱਢੀਆਂ ਸੀ।

ਜਨਾਨੀ ਕਹਿੰਦੀ, "ਹੋਰ ਉਹਨੇ ਥੋਨੂੰ ਸੀਸਾਂ ਦੇਣੀਆਂ ਸੀ ਜੇ ਸੀ ਨਿਆਣੀ ਦੇ ਨੱਕ ਕੰਨ ਸੀ ਝਾੜਗੀ। ਐਮੇਂ ਕੋਈ ਕਰਤੂਤ ਨਾ ਖੰਡਿਆ ਜਿਊ, ਸਾਰੇ ਪਿੰਡ ਨੂੰ ਵੈਰੀ ਬਣਾ ਲੌਂਗੇ। ਇੱਜ਼ਤਾਂ ਨੂੰ ਦਾਗ ਲੱਗੇ ਤਾਂ ਲਹੂ ਨਾਲ ਵੀ ਨੀ ਧੋਏ ਜਾਂਦੇ।"

"ਵਾਧੂ ਮਾਸਟਰਨੀ ਨਾ ਬਣ, ਚੁੱਪ ਕਰਕੇ ਮੂਹਰੇ ਤੁਰ ਪਓ।"

"ਜਿਉਣ ਜੋਗਿਆ ਉਂ ਬਿਸਨੀ ਕਹਿਦੀ ਤਾਂ ਠੀਕ ਏ। ਚੋਧਰੀ ਤਾਂ ਬਹੁਤਾ ਹੀ ਭਲਾ ਮਾਨਸ ਬੰਦਾ ਏ ਜੀਹਦੀ ਧੀ ਐ। ਲੈ ਚੁੱਪ ਕਰਕੇ ਮਗਰ ਮਗਰ ਆਜੋ, ਮੈਂ ਜਿਹੜੇ ਘਰ ਮੂਹਰੇ ਗੜਵੀ ਡੇਗ ਕੇ ਚੱਕੂੰਗੀ ਉਹੀ ਉਹਦਾ ਘਰ ਏ।"

ਜਿਉਣੇ ਨੇ ਘਰ ਵਿਚ ਵੜਦਿਆਂ ਈ ਗੁੱਸੇ ਵਿਚ ਕਿਹਾ ਕੱਢ ਓਏ ਚੋਧਰੀਆ ਬਾਹਰ ਵੱਡੀ ਸੂਰਮੀ ਨੂੰ ਜਿਹੜੀ ਸੂਰਮੀ ਜੰਮੀ ਏਂ, ਲੁਕਗੀ ਏ, ਮੇਰਾ ਚੈਨ ਖਰਾਬ ਕਰਕੇ।"

"ਚੋਧਰੀ ਨੇ ਜਿਉਣੇ ਵੱਲ ਗਹੁ ਨਾਲ ਵੇਖ ਕੇ ਕਿਹਾ, ਹੈਂ ਜਿਉਣਾ, ਜਿਉਣ ਸਿਆਂ ਉਹ ਨਿਆਣੀ ਏਂ, ਸਹੁਰੀ ਕਮਲੀ ਏ ਜੀਹਨੇ ਤੇਰੀ ਸ਼ਾਨ ਵਿਚ ਮੰਦਾ ਬੋਲਿਆ। ਉਹਦੇ ਵਲੋਂ ਮੈਂ ਮੁਆਫੀ ਮੰਗਦਾ ਹਾਂ।"

"ਚੋਧਰੀਆ ਪਰ ਮੈਂ ਅੱਜ ਉਹਨੂੰ ਮਿਲੇ ਬਿਨਾਂ ਨਹੀਂ ਜਾਣਾ।"

ਚੋਧਰੀ ਨੇ ਸਿਰੋਂ ਪੱਗ ਲਾਹ ਕੇ ਕਿਹਾ, "ਜਿਉਣਿਆਂ ਪੱਗ ਦੀ ਇੱਜ਼ਤ ਤੇ ਧੀ ਦੀ ਇੱਜ਼ਤ ਬਰਾਬਰ ਹੁੰਦੀ ਏ। ਅੱਜ ਧੀ ਦੀ ਇੱਜ਼ਤ ਵਾਸਤੇ ਮੈਂ ਪੱਗ ਤੇਰੇ ਪੈਰਾਂ ਵਿੱਚ ਰੱਖਣ ਲਗਿਆਂ ਹਾਂ।" ਤਾਂ ਰੇਸ਼ਮਾ ਨੇ ਫੁਰਤੀ ਨਾਲ ਬਾਹਰ ਆ ਕੇ ਬਾਪੂ ਦੀ ਪੱਗ ਨੂੰ ਫੜਕੇ ਪਿਉ ਦੇ ਸਿਰ ਤੇ ਰੱਖ ਦਿੱਤੀ ਤੇ ਕਿਹਾ, "ਬਾਪੂ ਤੇਰੀ ਪੱਗ ਸਦਾ ਉੱਚੀ ਰਹੀ ਹੈ ਤੇ ਉੱਚੀ ਰਹੂਗੀ। ਖਬਰਦਾਰ ਜੇ ਏਸ ਕੁੱਤੇ ਤੇ ਪੈਰਾਂ ਵਿਚ ਰੱਖੀ ਤਾਂ", ਤੇ ਘੋਟਾ ਚੁੱਕ ਲਿਆ ਤੇ ਕਹਿਣ ਲੱਗੀ "ਤੂੰ ਪਾਸੇ ਹੋ ਏਸ ਕੁੱਤੇ ਨੂੰ ਮੈਂ ਲਲਕਾਰਦੀ ਹਾਂ। ਤੇ ਘੋਟੇ ਦਾ ਵਾਰ ਜਿਉਣੇ ਤੇ ਕਰਦੀ ਨੇ ਕਿਹਾ ਬੋਲ ਕੁੱਤਿਆ ਹੁਣ ਏਥੇ ਕੀ ਲੈਣ ਆਇਆ ਏਂ।"

"ਜਿਉਣੇ ਨੇ ਘੋਟੇ ਦਾ ਵਾਰ ਰੋਕਦਿਆਂ ਕਿਹਾ, "ਨਿੱਕੀਏ ਭੈਣੇ ਅੱਜ ਕੁਝ ਲੈਣ ਨਹੀਂ ਕੁਝ ਦੇਣ ਆਇਆ ਹਾਂ ਤੇ ਗਹਿਣਿਆਂ ਵਾਲੀ ਪੋਟਲੀ ਫੜਾਉਂਦੇ ਹੋਇਆਂ ਕਿਹਾ, ਆਹ ਫੜ ਸਾਰਾ ਲੁੱਟ ਦਾ ਮਾਲ ਜੋ ਮਰਜ਼ੀ ਕਰੋ। ਬਾਕੀ ਇਹ ਭੈਣ ਭਰਾ ਦੀ ਪਵਿੱਤਰ ਸਾਂਝ ਉਮਰ ਭਰ ਲਈ ਪੈ ਗਈ। ਭਰਾ ਨੂੰ ਜਦੋਂ ਯਾਦ ਕਰੂਗੀ ਭਰਾ ਜਾਨ ਤਲੀ ਤੇ ਧਰਕੇ ਭੈਣ ਨੂੰ ਮਿਲਣ ਆਇਆ ਕਰੂਗਾ। ਚੰਗਾ ਚੋਧਰੀ ਸਾਹਬ ਬੋਲਿਆ ਚੱਲਿਆ ਮੁਆਫ ਕਰਨਾ।" ਜਿਉਣੇ ਨੇ ਰੇਸ਼ਮਾ ਦੇ ਸਿਰ ਤੇ ਹੱਥ ਧਰਿਆ ਤੇ ਚੋਧਰੀ ਨੂੰ ਬੁਲਾਈ ਰਾਮ ਰਾਮ, ਆਹ ਗਿਆ ਤੇ ਉਹ ਗਿਆ।

ਵੇ ਮੈਂ ਰੱਬ ਤੋਂ ਮੰਗਾਂ ਸੁੱਖ ਤੇਰੀ
ਵੀਰਾ ਵੇ ਬੰਦੂਕਾਂ ਵਾਲਿਆ।

ਸੌਂਹ ਖਾਣ ਨੂੰ ਬੜਾ ਚਿੱਤਰ ਕਰਦਾ,
ਇਕ ਵੀਰ ਦੇਈਂ ਵੇ ਰੱਬਾ।

ਵੀਰਾ ਆਈਂ ਵੇ ਭੈਣ ਦੇ ਵਿਹੜੇ,
ਪੁੰਨਿਆਂ ਦਾ ਚੰਨ ਬਣਕੇ।

ਜਿਉਣੇ ਦੇ ਜਾਣ ਪਿਛੋਂ ਰੇਸ਼ਮਾ ਨੇ ਬਾਪੂ ਨੂੰ ਕਿਹਾ ਬਾਪੂ ਆਪਾਂ ਨੇ ਇਹ ਲੁੱਟ ਦਾ ਧਨ ਕੀ ਕਰਨਾ ਏਂ। ਤੁਸੀਂ ਇਹ ਸਾਰਾ ਧਨ ਤਾਏ ਲੰਬਰਦਾਰ ਦੇ ਘਰ ਪਹੁੰਚਾ ਆਓ। ਨਾਲੇ ਲੋਕ ਜਿਹੜੇ ਮੇਰੇ ਵੀਰ ਨੂੰ ਮਾੜਾ ਕਹਿਣਗੇ, ਉਹ ਚੰਗਾ ਕਹਿਣ ਲੱਗ ਜਾਣਗੇ। ਤੇ ਸਾਰਾ ਲੁੱਟ ਦਾ ਗਹਿਣਾ ਗੱਟਾ ਲੰਬਰਦਾਰ ਦੇ ਘਰ ਪਹੁੰਚਾ ਦਿੱਤਾ ਜਾਂਦਾ ਹੈ। ਲੰਬਰਦਾਰ ਕਹਿੰਦਾ ਚੌਧਰੀਆ ਦੁੱਧ ਤੇ ਬੁੱਧ ਜ਼ਰੂਰ ਜਾਂਦੀ ਏ। ਪਿਛਲੇ ਸਾਲ ਜਦੋਂ ਤੇਰੇ ਘਰ ਡਾਕਾ ਪਿਆ ਤਾਂ ਤੇਰੇ ਘਰ ਵਾਲੀ ਨੇ ਤਾਂ ਮਰਦੀ ਮਰਦੀ ਨੇ ਵੀ ਦੋ ਡਾਕੂ ਮਾਰਤੇ ਸੀ। ਜਿਉਣੇ ਨੇ ਵੀ ਕਲੰਕ ਤਾਂ ਆਪਣੇ ਨਾਉਂ ਨੂੰ ਲਵਾ ਲਿਆ ਸੀ ਪਰ ਆਪ ਆਪਣੇ ਹੱਥ ਨਾਲ ਹੀ ਧੋ ਦਿੱਤਾ ਗਹਿਣਾ ਵਾਪਸ ਕਰਕੇ।

ਇਹ ਗੱਲ ਵੀ ਆਮ ਹੋ ਗਈ ਤੇ ਠਾਣੇਦਾਰ ਵੀ ਲੰਬਰਦਾਰ ਦੇ ਘਰ ਪਹੁੰਚ ਗਿਆ ਤੇ ਸਾਰਾ ਧਨ ਠਾਣੇ ਪਹੁੰਚਾਣ ਲਈ ਕਿਹਾ ਤਾਂ ਕਿ ਲੋਕ ਆਪਣਾ ਆਪਣਾ ਗਹਿਣਾ ਪਹਿਚਾਣ ਕੇ ਲੈ ਜਾਣ। ਤਾਂ ਲੰਬਰਦਾਰ ਕਹਿੰਦਾ ਠਾਣੇਦਾਰ ਜੀ ਪਿੰਡ ਦੀ ਕੋਈ ਵੀ ਨੂੰਹ ਧੀ ਠਾਣੇ ਨਹੀਂ ਜਾਵੇਗੀ। ਸਭ ਏਥੋਂ ਆ ਆ ਕੇ ਲੈ ਜਾਣਗੀਆਂ। ਇਮਾਨਤ ਵਿਚ ਕੋਈ ਖਿਆਨਤ ਨਹੀਂ ਹੋਵੇਗੀ, ਮਿਸਾਲ ਚੌਧਰੀ ਸਾਹਬ ਥੋਡੇ ਸਾਹਮਣੇ ਐ ਠਾਣੇਦਾਰ ਕਹਿੰਦਾ ਚੌਧਰੀ ਸਾਹਬ ਜਿਉਣੇ ਨੇ ਇਹ ਮਿਹਰਬਾਨੀ ਥੋਡੇ ਤੇ ਈ ਕਿਉਂ ਕੀਤੀ।

"ਸਰਕਾਰ ਉਸ ਦੀਆਂ ਤਾਂ ਉਹੀ ਜਾਣੇ।"

ਲੰਬਰਦਾਰ ਕਹਿੰਦਾ, "ਠਾਣੇਦਾਰ ਜੀ ਕਿਹੜੇ ਵਹਿਮਾਂ 'ਚ ਪੈ ਗਏ। ਚੌਧਰੀ ਸਾਹਬ ਇਲਾਕੇ ਦੇ ਮੰਨੇ ਪ੍ਰਮੰਨੇ ਬੰਦੇ ਨੇ। ਇਹਨਾਂ ਦੇ ਨਾਉਂ ਦੀਆਂ ਤਾਂ ਲੋਕ ਰੱਬ ਵਾਂਗੂ ਸੌਂਹ ਖਾਂਦੇ ਨੇ। ਬੁਰਾ ਕਾਹਨੂੰ ਮੰਨਗੇ ਮੈਂ ਤਾਂ ਸਾਧਾਰਨ ਗੱਲ ਕੀਤੀ ਏ।"

"ਚੰਗਾ ਜੀ ਅਸਲਾਮ ਲੇਕਮ ਤੇ ਰਾਮ ਰਾਮ", ਤੇ ਥਾਣੇਦਾਰ ਚਲਾ ਗਿਆ।

ਤੀਆਂ ਤਾਂ ਅਗਲੇ ਦਿਨ ਵੀ ਲੱਗੀਆਂ ਪਰ ਅੱਜ ਕੁੜੀਆਂ ਦਾ ਇਕੱਠ ਪਹਿਲਾਂ ਨਾਲੋਂ ਵੀ ਬਹੁਤਾ ਸੀ ਸਭ ਨੂੰ ਰੇਸ਼ਮਾ ਨਾਲ ਗੱਲ ਕਰਨ ਦੀ ਤੇ ਹਾਲ ਚਾਲ ਪੁੱਛਣ ਦੀ ਕਾਹਲੀ ਸੀ। ਓਧਰੋਂ ਠਾਣੇਦਾਰ ਵੀ ਗਸ਼ਤ ਕਰਦਾ ਕਰਦਾ ਤੀਆਂ ਕੋਲ ਦੀ ਲੰਘਿਆ ਤਾਂ ਇਕ ਕੁੜੀ ਨੇ ਬੋਲੀ ਪਾ ਦਿੱਤੀ।

ਆਂਦਿਆ ਰਾਹੀਆ ਜਾਂਦਿਆ ਰਾਹੀਆ
ਜੰਡ ਤੇ ਸੋਟੀ ਟੰਗ ਜਾ ਵੇ
ਆਬਦੀ ਭੈਣ ਕੁਮਾਰੀ ਸਾਡੇ ਮੰਗ ਜਾ ਵੇ।

ਤਾਂ ਰੇਸ਼ਮਾ ਨੇ ਵੀ ਠਾਣੇਦਾਰ ਵੱਲ ਵੇਖ ਕੇ ਬੋਲੀ ਪਾਈ:-

ਆ ਕਾਗਾ ਜਾਹ ਕਾਗਾ
ਨਜ਼ਰ ਲੱਗ ਜਾਊ ਵੇ ਕਰਾ ਧਾਗਾ।

ਸਣੇ ਪੌੜੀਆਂ ਚੁਬਾਰੇ ਫਿਰੇ ਟੱਪਦੀ
ਲਾਲ ਘੋੜੀ ਠਾਣੇਦਾਰ ਦੀ।

ਠਾਣੇਦਾਰ ਦੀ ਤਰੀਕ ਪੁਵਾਈ
ਜੜ ਪਟ ਬਚਨੀ ਨੇ।
ਜੱਟ ਮੁੱਛ ਨੂੰ ਮਰੋੜਾ ਦੇਵੇ
ਠਾਣਿਆਂ ਦੇ ਬੂਹੇ ਭਿੜਗੇ।

ਜੱਗੇ ਮਾਰਿਆ ਲਾਇਲਪੁਰ
ਠਾਣੇ 'ਚ ਭੂਚਾਲ ਆ ਗਿਆ।

ਮੇਰੇ ਚੰਮ ਦੀਆਂ ਜੁੱਤੀਆਂ ਬਣਾਲੀਂ
ਰਾਜੀਨਾਮਾ ਦੇ ਦੇ ਮਿੱਤਰਾ।

ਹੌਲੀ ਹੌਲੀ ਠਾਣੇਦਾਰ ਤੇ ਰੇਸ਼ਮਾ ਵਿਚ ਪਿਆਰ ਹੋ ਗਿਆ ਤੇ ਓਧਰੋਂ ਜਿਉਣੇ ਵਾਸਤੇ ਗਾਮੋਂ ਵੀ ਆਪਦਾ ਪਹਾੜੀ ਪਿੰਡ ਛੱਡ ਕੇ ਹੇਠਾਂ ਆ ਗਈ:-

ਅਖੇ:- ਚੁੱਕ ਚਰਖਾ ਗਲੀ ਦੇ ਵਿਚ ਡਾਹਵਾਂ
ਵੇ ਢੋਲਾ ਤੇਰੇ ਵੇਖਣ ਨੂੰ।

ਜਿਉਣੇ ਦੇ ਲੱਖ ਸਮਝਾਉਣ ਤੇ ਵੀ ਗਾਮੋ ਨੇ ਜਿਉਣੇ ਦਾ ਪਿੱਛਾ ਨਹੀਂ ਛੱਡਿਆ ਤੇ ਜਿਉਣੇ ਨੂੰ ਵੀ ਗਾਮੋ ਨਾਲ ਪਿਆਰ ਹੋ ਹੀ ਗਿਆ। ਜਿਉਣੇ ਨੇ ਗਾਮੋ ਤੇ ਰੇਸ਼ਮਾ ਦੀ ਵੀ ਮੁਲਾਕਾਤ ਕਰਵਾ ਦਿੱਤੀ ਤਾਂ ਜੋ ਜੇ ਕਦੇ ਜਿਉਣੇ ਨੂੰ ਕੁਝ ਹੋ ਜਾਵੇ ਤਾਂ ਕੋਈ ਤਾਂ ਹੋਵੇ ਗਾਮੋਂ ਦੇ ਹੰਝੂ ਪੂੰਝਣ ਵਾਲਾ।

ਰੱਖੜੀ ਵਾਲੇ ਦਿਨ ਠਾਣੇਦਾਰ ਨੂੰ ਸੂਹ ਲੱਗੀ ਕਿ ਜਿਉਣ ਰੇਸ਼ਮਾ ਨੂੰ ਮਿਲਣ ਆ ਰਿਹਾ ਹੈ ਤੇ ਉਹ ਇਕ ਘਰ ਮੂਹਰੇ ਖੜ੍ਹ ਕੇ ਉਸ ਘਰ ਦੀ ਜਨਾਨੀ ਨੂੰ ਪੁੱਛਦਾ ਹੈ ਭਾਈ ਏਥੇ ਜਿਉਣਾ ਕੀਹਦੇ ਆਉਂਦਾ ਏ। ਜਨਾਨੀ ਨੇ ਇਹ ਕਹਿ ਕੇ

ਬੂਹਾ ਬੰਦਾ ਕਰ ਲਿਆ ਕਿ ਭਾਈ ਮੈਂ ਤਾਂ ਇਹੋ ਜੀ ਨੀ, ਆਹ ਨਾਲ ਵਾਲੇ ਘਰ ਇਹੋ ਜਾ ਕੁਸ਼ ਹੀ ਹੁੰਦਾ ਹੈ; ਤਾਂ ਠਾਣੇਦਾਰ ਨਾਲ ਵਾਲੇ ਘਰ ਦਾ ਬੂਹਾ ਖੁੱਲ੍ਹਾ ਵੇਖ ਕੇ ਅੰਦਰ ਚਲਾ ਗਿਆ ਤੇ ਕਿਹਾ ਵਈ ਕੋਈ ਘਰੇ ਹੈ ਘਰ ਵਾਲਿਓ ਤਾਂ ਬਾਹਰੋਂ ਇਕ ਜਨਾਨੀ ਸਿਰ ਤੇ ਪਾਥੀਆਂ ਦਾ ਟੋਕਰਾ ਚੁੱਕੀ ਅੰਦਰ ਵੜੀ ਤੇ ਠਾਣੇਦਾਰ ਨੂੰ ਵੇਖ ਟੋਕਰਾ ਵਗਾਹ ਮਾਰਿਆ, ਠਾਣੇਦਾਰ ਤਿਬਕਿਆ ਤਾਂ ਜਨਾਨੀ ਨੇ ਕਿਹਾ,

"ਵੇ ਡਰ ਕਿਉਂ ਗਿਆ, ਮੈਂ ਤਾਂ ਸਾਮੀਓਂ ਈ ਆਂ, ਊਂ ਤੈਨੂੰ ਕੀਹਨੇ ਦੱਸ ਪਾਤੀ ਮੇਰੀ।"

"ਮੈਂ ਤਾਂ ਇਹ ਪੁੱਛਣਾ ਏਂ।"

"ਵੇ ਪੁੱਛਲੀਂ ਜੋ ਪੁੱਛਣਾ ਏਂ, ਥਿਦ ਜਰਾਂਦ ਕਰ, ਮੈਂ ਮਾੜਾ ਜਾ ਮੂੰਹ ਹੱਥ ਤਾਂ ਧੋ ਲਾਂ। ਤੂੰ ਅੰਦਰ ਬੈਠ ਮੰਜੇ ਤੇ।"

"ਮੈਂ ਏਥੇ ਬੈਠਣ ਨੀ ਆਇਆ।"

"ਵੇ ਮੈਂ ਕੋਈ ਨਿਆਣੀ ਆਂ, ਮੈਨੂੰ ਪਤਾ ਏ ਜਿਵੇਂ ਆਇਆਂ ਏਂ।"

"ਤੈਨੂੰ ਨੀ ਪਤਾ ਮੈਂ ਦੱਸਦਾਂ ਜਿਵੇਂ ਆਇਆ ਹਾਂ। ਮੈਂ ਤਾਂ ਏਨਾ ਕੁ ਹੀ ਪੁੱਛਣਾ ਹੈ ਵੀ ਏਥੇ ਜਿਉਣਾ ਕਿਹੜੇ ਘਰ ਆਉਂਦਾ ਏ।"

"ਫੋਟ, ਵੇ ਮੇਰੇ ਇਹੋ ਜੇ ਕਰਮ ਕਿੱਥੇ ਕਿ ਜਿਉਣਾ ਮੇਰੇ ਵਰਗੀਆਂ ਕੋਲ ਆ ਜੇ। ਉਹ ਤਾਂ ਆਹਾ ਦਸ ਕੁ ਘਰ ਛੱਡ ਕੇ ਚੌਧਰੀਆਂ ਦੇ ਘਰ ਆਉਂਦਾ ਹੁੰਦਾ ਏ।"

"ਉਹਨਾਂ ਦੇ ਕਿਉਂ ਆਉਂਦਾ ਏ।"

"ਵੇ ਜਿਉਣਾ ਜੁਆਨ ਕੁੜੀ ਮੁਟਿਆਰ, ਅਜੇ ਵੀ ਨੀ ਸਮਝਿਆ।"

"ਬੱਸ ਬੱਸ ਸਮਝ ਗਿਆ ਤੇ ਬਾਹਰ ਨਿਕਲ ਗਿਆ।"

"ਜਾਇਅ ਖਾਣੇ ਦਾ ਸਪੋਟਾ ਈ ਰਿਹਾ ਨਾ।"

ਤਾਂ ਪਹਿਲੀ ਜਨਾਨੀ ਆ ਕੇ ਕਹਿੰਦੀ "ਕੁੜੇ, ਕੀ ਕਹਿੰਦਾ ਸੀ ਮੁੜ ਗਿਆ ਪਹਿਲਾਂ ਮੇਰੇ ਘਰੇ ਆ ਬੜਿਆ, ਮੈਂ ਕਿਹਾ ਭਾਈ ਮੈਂ ਤਾਂ ਹੈ ਨੀ ਇਹੋ ਜੀ। ਐਹੋ ਜਹੀ ਤਾਂ ਨਾਲ ਵਾਲੀ ਏ।"

"ਹਾਂ, ਨਾ ਨਾ, ਮੈਂ ਤਾਂ ਇਮਾਨਦਾਰੀ ਨਾਲ ਈ ਤੇਰੇ ਕੋਲੇ ਭੇਜਤਾ ਸੀ।"

"ਨੀ ਕਾਹਨੂੰ, ਚੌਧਰੀਆਂ ਦਾ ਘਰ ਪੁੱਛਦਾ ਸੀ। ਮੈਂ ਕਿਹਾ ਪਤਾ ਨੀ ਕਿਉਂ ਵਿਹੜੇ ਵਿਚ ਕੁਸਰਿਆ ਖੜ੍ਹਾ ਏਂ। ਤੇ ਦੂਜੀ ਨੇ ਇਹ ਕਹਿ ਕੇ ਬੂਹਾ ਬੰਦ ਕਰ ਲਿਆ ਕਿ ਗੁਆਂਢ ਵੀ ਮਾੜਾ ਨਾ ਹੋਵੇ ਦਿਨ ਵਿਚ ਦੀ ਕਈ ਲਲਕਰੀ ਦੇ ਐ।"

ਓਧਰ ਰੇਸ਼ਮ ਨੇ ਜਿਉਣੇ ਨੂੰ ਅੰਦਰ ਕਰ ਕੁੰਡਾ ਲਾ ਕੇ ਰੱਖੜੀ ਬੰਨ੍ਹ ਕੇ, ਖਾਣਾ ਪਰੋਸ ਦਿੱਤਾ। ਜਿਉਣਾ ਕਹਿੰਦਾ,

"ਨਿੱਕੀਏ ਭੈਣੇ ਤੂੰ ਕਿਥੋਂ ਮੇਰਾ ਢਿੱਡ ਭਰ ਦੇਵੇਂਗੀ। ਵੀਰਾ ਤੂੰ ਖਾਣ ਵਾਲਾ ਤੇ ਬਣ। ਵੀਰਾ ਤਿੰਨ ਔਰਤਾਂ ਹੀ ਬੰਦੇ ਦਾ ਢਿੱਡ ਭਰ ਸਕਦੀਆਂ ਨੇ। ਪਹਿਲੀ ਮਾਂ, ਦੂਜੀ ਭੈਣ ਤੇ ਤੀਜੀ ਘਰ ਵਾਲੀ। ਵੀਰਾ ਭੈਣ ਹਾਂ ਮੈਂ ਤੇਰੀ। ਵੀਰਾ ਤੂੰ ਇਹ ਕੰਮ ਛੱਡ ਕਿਉਂ ਨੀ ਦਿੰਦਾ, ਸਾਰਾ ਦਿਨ ਜਾਨ ਤਲੀ ਤੇ ਧਰੀ ਫਿਰਦਾ ਏਂ।

"ਜ਼ਰੂਰ ਛੱਡ ਦੇਵਾਂਗਾ ਭੈਣੇ, ਬੱਸ ਡੋਗਰ ਤੋਂ ਬਦਲਾ ਲੈ ਲਵਾਂ।"

"ਵੀਰਾ ਡੋਗਰ ਨੂੰ ਆਪੇ ਰੱਬ ਸਜ਼ਾ ਦੇਵੇਗਾ।"

"ਓਏ ਭੋਲੀਏ ਭੈਣੇਂ ਰੱਬ ਨੇ ਉਤੋਂ ਥੋੜ੍ਹਾ ਈ ਉਤਰ ਕੇ ਆਉਣਾ ਏਂ। ਬੱਸ ਏਥੇ ਈ ਹੀਲੇ ਵਸੀਲੇ ਬਣਾਈ ਜਾਂਦਾ ਏ ਤੇ ਏਵੇਂ ਜਿਵੇਂ ਹੀ ਮੈਂ ਵੀ ਕਿਸੇ ਪੁਲਸੀਏ ਦੀ ਗੋਲੀ ਦਾ ਸ਼ਿਕਾਰ ਹੋ ਜਾਣਾ ਏਂ।"

"ਨਹੀਂ ਵੀਰਾ ਨਹੀਂ ਐਂ ਨਾ ਕਹਿ, ਰੱਬ ਉਹ ਦਿਨ ਕਦੇ ਨਾ ਲਿਆਵੇ ਜਦੋਂ ਕਿਸੇ ਭੈਣ ਨੂੰ ਭਰਾ ਦਾ ਇਹ ਦੁੱਖ ਦੇਖਣਾ ਪਵੇ।"

"ਇਹ ਗੱਲਾਂ ਹੋ ਹੀ ਰਹੀਆਂ ਸੀ ਕਿ ਬਾਹਰੋਂ ਠਾਣੇਦਾਰ ਨੇ ਬੂਹਾ ਖੜਕਾ ਦਿੱਤਾ। ਜਿਉਣਾ ਤੇ ਰੇਸ਼ਮਾ ਘਬਰਾ ਗਏ, ਜਿਉਣਾ ਤਾਂ ਏਧਰ ਓਧਰ ਵੇਖ ਕੇ ਅੰਦਰ ਇਕ ਤਖਤੇ ਉਹਲੇ ਖੜਾ ਹੋ ਗਿਆ। ਠਾਣੇਦਾਰ ਨੇ ਫੇਰ ਬੂਹਾ ਖੜਕਾਇਆ ਤੇ ਕਿਹਾ, "ਓ ਬੂਹਾ ਖੋਲ੍ਹੋ ਵਈ ਘਰ ਵਾਲਿਓ।"

ਤੇ ਰੇਸ਼ਮਾ ਬੂਹਾ ਖੋਲ੍ਹ ਕੇ ਆਪ ਠਾਣੇਦਾਰ ਦਾ ਰਾਹ ਰੋਕ ਕੇ ਖੜ੍ਹ ਗਈ ਤੇ ਕਹਿਣ ਲੱਗੀ, "ਸੱਜਣਾ ਦੇ ਘਰ ਦਾ ਬੂਹਾ ਐਂ ਤਾਂ ਨੀ ਖੜਕਾਈਦਾ ਹੁੰਦਾ।"

"ਆਹਾ ਰੋਟੀ ਜੂਠੀ ਛੱਡੀ ਪਈ ਏ ਕੌਣ ਸੀ।"

"ਵੇ ਕਿਉਂ ਆਉਂਦਾ ਈ ਠਾਣੇਦਾਰੀ ਘੋਟਣ ਲੱਗ ਗਿਆ ਏਂ? ਬਾਪੂ ਸੀ ਰੋਟੀ ਖਾਂਦੇ ਖਾਂਦੇ ਨੂੰ ਕੋਈ ਬੁਲਾ ਕੇ ਲੈ ਗਿਆ। ਤੇ ਬਾਪੂ ਖਾਣਾ ਖਾਏ ਬਿਨਾ ਈ ਚਲੇ ਗਏ।"

"ਕੋਠਾ ਟੱਪ ਕੇ ਹੈ ਨਾ। ਤਾਂ ਮੈਂ ਜੋ ਸੁਣਿਆਂ ਸੀ ਉਹ ਠੀਕ ਹੀ ਸੁਣਿਆ ਹੈ। ਸਾਈਆਂ ਕਿਤੇ ਤੇ ਵਧਾਈਆਂ ਕਿਤੇ।"

"ਵੇ ਸੁਣੀ ਸੁਣਾਈ ਗੱਲ ਤਾਂ ਕੀ, ਕਦੇ ਕਦੇ ਅੱਖੀਂ ਵੇਖੀ ਗੱਲ ਵੀ ਝੂਠ ਨਿਕਲਦੀ ਏ। ਮੇਰਾ ਯਕੀਨ ਕਰ ਸੱਜਣਾ।"

"ਜਿਉਣਾ ਏਥੇ ਆਂਦਾ ਜਾਂਦਾ ਏ ਤੇ ਮੈਂ ਅਜੇ ਵੀ ਯਕੀਨ ਕਰ ਲਵਾਂ।"

"ਸੱਜਣਾ ਕਿਉਂ ਪਵਿੱਤਰ ਪਿਆਰ ਦੇ ਸ਼ੱਕ ਵਿਚ ਪੈ ਗਿਆ।"

"ਖਬਰਦਾਰ ਜੇ ਪਿਆਰ ਵਰਗਾ ਪਵਿੱਤਰ ਸ਼ਬਦ ਆਬਦੀ ਗੰਦੀ ਜ਼ੁਬਾਨ 'ਚੋਂ ਕੱਢਿਆ।" ਤੇ ਥੁੱਕ ਕੇ ਚਲਾ ਗਿਆ।

ਥੂ ਨੀ ਹੁਣ ਕੀ ਕਰਾਂ ਇਹ ਤਾਂ ਸੱਚੀਂ ਸ਼ੱਕ ਦੀ ਬਿਮਾਰੀ ਲੈ ਕੇ ਚਲਾ

ਗਿਆ। ਹੁਣ ਕੀ ਕਰਾਂ। ਰੇਸ਼ਮਾ ਤਾਂ ਥਾਏਂ ਗੋਡਿਆਂ 'ਚ ਸਿਰ ਦੇ ਕੇ ਬੈਠ ਗਈ ਤੇ ਜਿਊਣੇ ਨੇ ਰੇਸ਼ਮਾ ਦੇ ਸਿਰ ਤੇ ਹੱਥ ਰੱਖਿਆ ਜੋ ਤਖਤੇ ਉਹਲੇ ਹੀ ਖੜ੍ਹਾ ਸੀ।

ਅਖੇ:- ਭੈਣਾਂ ਰੋਂਦੀਆਂ ਨੂੰ ਵੀਰ ਵਰੌਂਦੇ
ਸਿਰਾਂ ਉਤੇ ਹੱਥ ਧਰਕੇ।

ਕਹਿਣ ਲੱਗਿਆ, ਪਿਆਰ ਕਰਦੀ ਏਂ ਏਸਨੂੰ ਤੇ ਰੇਸ਼ਮਾ ਨੇ ਹਾਂ ਵਿਚ ਸਿਰ ਹਿਲਾਇਆ। ਜਿਊਣਾ ਕਹਿਣ ਲੱਗਿਆ, "ਫਿਕਰ ਨਾ ਕਰ ਭੈਣੇਂ, ਮੈਂ ਏਸ ਭੈਣ ਭਰਾ ਦੇ ਪਵਿੱਤਰ ਰਿਸ਼ਤੇ ਦੀ ਲਾਜ ਵਾਸਤੇ, ਮੈਂ ਆਬਦੀ ਜਾਨ ਤੇ ਵੀ ਖੇਡ ਜਾਵਾਂਗਾ। ਪਰ ਏਸ ਭੈਣ ਭਰਾ ਦੇ ਪਵਿੱਤਰ ਰਿਸ਼ਤੇ ਤੇ ਆਂਚ ਨਹੀਂ ਆਉਣ ਦੇਵਾਂਗਾ, ਤੇ ਜਾਣ ਲਗਿਆ ਤਾਂ ਰੇਸ਼ਮਾ ਨੇ ਕਿਹਾ, "ਵੀਰਾ ਓਸ ਨੂੰ ਜਾਨੋ ਨਾ ਮਾਰੀਂ।"

ਓਧਰ ਠਾਣੇਦਾਰ ਵੀ ਰੇਸ਼ਮਾ ਨੂੰ ਗੁੱਸੇ ਵਿਚ ਤੱਤਾ ਠੰਢਾ ਤਾਂ ਬੋਲ ਗਿਆ ਪਰ ਚੈਨੋਂ ਬੇਚੈਨ ਸੋਚਾਂ ਵਿਚ ਬਾਹਰ ਕੱਸੀ ਦੀ ਵੱਟ ਤੇ ਬੈਠ ਗਿਆ ਤੇ ਸੋਚਾਂ ਵਿਚ ਡੁੱਬ ਗਿਆ।

ਅਖੇ:- ਯਾਰੀ ਤੋੜ ਕੇ ਕੱਸੀ ਦੀ ਵੱਟ ਬਹਿ ਗਿਆ
ਹੁਣ ਕੀ ਤੂੰ ਰੱਬ ਬਣ ਗਿਆ।

ਸੋਚਾਂ 'ਚ ਡੁੱਬਿਆ ਹੋਣ ਕਰਕੇ ਪਤਾ ਹੀ ਨਹੀਂ ਲੱਗਿਆ ਕਦੋਂ ਜਿਊਣੇ ਨੇ ਆਕੇ ਪੁੜਪੜੀ ਵਿਚ ਰਾਈਫਲ ਦਾ ਵਟ ਮਾਰਿਆ ਕਿ ਠਾਣੇਦਾਰ ਦਰਦ ਨਾ ਸਹਾਰਦਾ ਹੋਇਆ ਬੇਹੋਸ਼ ਹੋ ਕੇ ਡਿੱਗ ਪਿਆ ਤੇ ਜਿਊਣਾ ਲੱਦ ਕੇ ਰੇਸ਼ਮਾ ਘਰ ਲੈ ਆਇਆ ਤੇ ਥਮਲੇ ਨਾਲ ਬੰਨ੍ਹ ਦਿੱਤਾ। ਰੇਸ਼ਮਾ ਘਬਰਾ ਗਈ। ਜਿਊਣੇ ਨੇ ਠਾਣੇਦਾਰ ਦੇ ਮੂੰਹ ਉਤੇ ਪਾਣੀ ਦੇ ਛਿੱਟੇ ਮਾਰੇ ਤੇ ਹੋਸ਼ ਵਿਚ ਲਿਆਂਦਾ, ਠਾਣੇਦਾਰ ਬਿੱਟ-ਬਿੱਟ ਤੱਕੇ। ਜਿਊਣੇ ਨੇ ਗੁੱਟ ਤੇ ਬੱਝੀ ਰੱਖੜੀ ਵਾਲੀ ਬਾਂਹ ਠਾਣੇਦਾਰ ਦੀਆਂ ਅੱਖਾਂ ਮੂਹਰੇ ਕੀਤੀ ਤੇ ਕਿਹਾ, "ਇਹ ਵੇਖ ਓਏ ਠਾਣੇਦਾਰਾ ਆਹਾ ਰਿਸ਼ਤਾ ਏ ਰੇਸ਼ਮਾ ਦਾ ਮੇਰੇ ਨਾਲ। ਪਰ ਤੁਹਾਡੀ ਕੌਮ ਕੀ ਜਾਣੇ ਏਸ ਰਿਸ਼ਤੇ ਦੀ ਕਦਰ ਜੋ ਸਕੇ ਮਾਮੇ ਮਾਸੀਆਂ ਭੂਆ ਤੇ ਚਾਚੇ ਤਾਏ ਦੀਆਂ ਕੁੜੀਆਂ ਨਾਲ ਹੀ ਵਿਆਹ ਕਰਵਾ ਲੈਂਦੇ ਨੇ। ਇਕ ਮਾਂ ਦਾ ਦੁੱਧ ਹੀ ਛੱਡਦੇ ਹਨ ਤੇ ਅਸੀਂ ਮੂੰਹ ਬੋਲੀ ਭੈਣ ਦੀ ਇੱਜ਼ਤ ਲਈ ਵੀ ਜਾਨ ਕੁਰਬਾਨ ਕਰ ਦਿੰਦੇ ਹਾਂ। ਖਬਰਦਾਰ ਜੇ ਮੁੜ ਕੇ ਮੇਰੀ ਭੈਣ ਤੇ ਕਦੇ ਕੋਈ ਤੁਹਮਤ ਲਾਈ ਤਾਂ। ਇਹ ਕਹਿਕੇ ਜਿਊਣਾ ਤਾਂ ਆਹ ਗਿਆ ਤੇ ਉਹ ਗਿਆ।

ਰੇਸ਼ਮਾ ਨੇ ਪਿਛੋਂ ਠਾਣੇਦਾਰ ਨੂੰ ਖੋਲਦਿਆਂ-ਖੋਲਦਿਆਂ ਕਿਹਾ, "ਅੜਿਆ ਤੂੰ ਏਸ ਨੂੰ ਮੁਆਫ ਨਹੀਂ ਕਰ ਸਕਦਾ। ਜੇ ਇਹ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦੇਵੇ ਤਾਂ। ਸੱਜਣਾ ਦਰਿਆਵਾਂ ਨੂੰ ਤਾਂ ਬੰਨ੍ਹ ਲੱਗ ਜਾਂਦੇ ਨੇ ਪਰ ਹੜਾਂ ਨੂੰ

ਰੋਕਿਆ ਨਹੀਂ ਜਾ ਸਕਦਾ। ਰੇਸ਼ਮਾ ਜਿਉਣੇ ਨਾਲ ਮੇਰੀ ਕੋਈ ਜਾਤੀ ਦੁਸ਼ਮਣੀ ਨਹੀਂ, ਉਹ ਗੁਨਾਹਗਾਰ ਹੈ ਤੇ ਮੈਂ ਕਾਨੂੰਨ ਦਾ ਰਾਖਾ।"

"ਚੰਗਾ ਸੱਜਣਾ, ਮੇਰੇ ਭਰਾ ਨੂੰ ਜਿਉਂਦੇ ਨੂੰ ਫੜ ਲਵੀਂ ਜੇ ਫੜ ਸਕਦਾ ਏਂ ਤਾਂ ਪਰ ਭੈਣ ਨੂੰ ਭਰਾ ਦਾ ਦੁੱਖ ਨਾ ਦਿਖਾਵੀਂ।"

ਠਾਣੇਦਾਰ ਚਲਿਆ ਗਿਆ ਤੇ ਗਾਮੋਂ ਨੇ ਰੇਸ਼ਮਾ ਦੇ ਘਰੋਂ ਠਾਣੇਦਾਰ ਨੂੰ ਨਿਕਲਦਿਆਂ ਵੇਖ ਲਿਆ। ਗਾਮੋ ਵੀ ਰੱਖੜੀ ਕਰਕੇ ਰੇਸ਼ਮਾ ਦੇ ਘਰ ਜਿਉਣੇ ਨੂੰ ਮਿਲਣ ਹੀ ਆ ਰਹੀ ਸੀ। ਘਰੇ ਵੜਦਿਆਂ ਹੀ ਰੇਸ਼ਮਾ ਨੂੰ ਗੁੱਸੇ ਵਿਚ ਕਹਿਣ ਲਗੀ। ਅੱਛਾ ਇਹ ਗੱਲ ਏ ਯਾਰ ਹੱਥੋਂ ਭਰਾ ਨੂੰ ਮਰਵਾ ਰਹੀ ਹੈਂ।"

"ਗਾਮੋਂ ਤੂੰ ਤਾਂ ਮੈਨੂੰ ਗਲਤ ਨਾ ਸਮਝ।"

"ਨੀ ਸਮਝਾਂ ਕਿਵੇਂ ਨਾ ਮੇਰੇ ਪਿਆਰ ਤੇ ਡਾਕਾ ਪੈ ਰਿਹਾ ਹੈ ਤੇ ਮੈਂ ਚੁੱਪ ਕਰਕੇ ਤਮਾਸ਼ਾ ਵੇਖੀ ਜਾਵਾਂ। ਪਰ ਯਾਦ ਰੱਖੀਂ ਰੇਸ਼ਮਾ ਜੇ ਮੇਰੇ ਜਿਉਣੇ ਨੂੰ ਕੁਛ ਹੋ ਗਿਆ ਤਾਂ ਬਦਲਾ ਮੈਂ ਲਵਾਂਗੀ। ਤੇ ਔਰਤ ਦੇ ਬਦਲੇ ਨੂੰ ਜਹਾਨ ਜਾਣਦਾ ਹੈ।"

"ਗਾਮੋ-ਔਰਤ ਤਾਂ ਠਾਣੇਦਾਰ ਪਿਛੇ ਵੀ ਖੜ੍ਹੀ ਏ, ਪਰ ਏਸ ਵੇਲੇ ਸਾਨੂੰ ਦੁਸ਼ਮਨੀ ਦੀ ਨਹੀਂ ਸਹੇਲਪੁਣੇ ਦੀ ਲੋੜ ਹੈ।"

"ਮੈਂ ਵੀ ਕੀ ਕਰਾਂ ਰੇਸ਼ਮਾ ਜਦੋਂ ਦੀ ਇਹਨਾਂ ਦੀ ਟੱਕਰ ਹੋਈ ਏ ਭੈੜੇ ਭੈੜੇ ਖਿਆਲ ਆਉਂਦੇ ਰਹਿੰਦੇ ਨੇ, ਜਿਵੇਂ ਜਿਉਣਾ ਖ਼ੂਨ 'ਚ ਲਥਪਥ ਹੋਇਆ ਕਰਾਹ ਰਿਹਾ ਹੈ।"

"ਨਹੀਂ, ਏਹ ਨਾ ਕਹਿ ਗਾਮੋਂ ਇਕ ਬਚਨ ਤਾਂ ਮੈਂ ਠਾਣੇਦਾਰ ਤੋਂ ਲੈ ਹੀ ਲਿਆ ਹੈ ਕਿ ਸੱਜਣਾ ਮੇਰੇ ਭਰਾ ਨੂੰ ਜਿਉਂਦੇ ਨੂੰ ਫੜ ਲਵੀਂ ਜੇ ਫੜ ਸਕਦਾ ਹੈਂ ਤਾਂ, ਕਦੇ ਭੈਣ ਨੂੰ ਭਰਾ ਦਾ ਦੁੱਖ ਨਾ ਵਿਖਾਈਂ। ਰੇਸ਼ਮਾ ਇਹਨਾਂ ਕਾਲੇ ਮੂੰਹ ਵਾਲਿਆਂ ਦਾ ਮੂੰਹ ਜੀਹਦੇ ਵੱਲ ਹੋ ਜਾਵੇ ਉਹ ਜਿਉਂਦੇ ਵੀ ਰਹੇ ਨੇ ਭਲਾਂ! ਬਾਕੀ ਤੂੰ ਸੱਜਣਾ ਸੱਜਣਾ ਦੀ ਮੁਹਾਰਨੀ ਤਾਂ ਰਟੀ ਜਾਨੀ ਏਂ ਪਰ ਕੀ ਸੱਜਣ ਨੂੰ ਮਨ੍ਹਾ ਨਹੀਂ ਸਕਦੀ।"

"ਬਹੁਤ ਕਹਿਨੀ ਆਂ, ਪਰ ਕਾਨੂੰਨ ਕਾਨੂੰਨ ਵਰਦੀ ਦੀਆਂ ਦੁਹਾਈਆਂ ਦੇ ਕੇ ਚੁੱਪ ਕਰਵਾ ਦਿੰਦਾ ਹੈ। ਗਾਮੋਂ ਮੈਨੂੰ ਇਕ ਗੱਲ ਸੁੱਝੀ ਏ, ਅੜੀਏ ਤੂੰ ਵੀ ਕਿਵੇਂ ਨਾ ਕਿਵੇਂ ਠਾਣੇਦਾਰ ਨੂੰ ਭਰਾ ਬਣਾਲੈ। ਬੰਦਾ ਜਨਾਨੀ ਦੀ ਗੱਲ ਤਾਂ ਟਾਲ ਦਿੰਦਾ ਏ ਪਰ ਭਰਾ ਭੈਣ ਦੀ ਗੱਲ ਕਦੇ ਨਹੀਂ ਮੋੜਦਾ।"

"ਹਾਂ ਕੁੜੇ ਗੱਲ ਤਾਂ ਤੇਰੀ ਠੀਕ ਏ, ਲੈ ਮੈਂ ਏਥੋਂ ਸਿੱਧੀ ਠਾਣੇ ਜਾਨੀ ਆਂ, ਤੂੰ ਵੀ ਮਗਰੇ ਆ ਜੀਂ ਕਿਤੇ ਲੈਣੇ ਦੇ ਦੇਣੇ ਨਾ ਪੈ ਜਾਣ।"

"ਗਾਮੋਂ ਨੇ ਤਾਂ ਜਾ ਠਾਣੇਦਾਰ ਨੂੰ ਭਰਾਵਾ ਕਹਿ ਕੇ ਸਤਿ ਸ੍ਰੀ ਅਕਾਲ ਬੁਲਾ ਦਿੱਤੀ।

ਠਾਣੇਦਾਰ ਹੈਰਾਨ, ਕਹਿੰਦਾ, "ਭਾਈ ਮੈਂ ਤਾਂ ਤੈਨੂੰ ਪਛਾਣਿਆਂ ਨੀ।"

"ਭਰਾਵਾ ਅਜੇ ਕਿਹੜਾ ਤੂੰ ਕਦੇ ਭੈਣ ਦੇ ਘਰ ਆਇਆ ਏਂ ਵੀ ਭੈਣ ਦਾ ਖੰਡ ਘਿਉ ਖਾਧਾ ਯਾਦ ਆਜੂ। ਪਰ ਮੈਂ ਤਾਂ ਤੈਨੂੰ ਭਰਾ ਮੰਨਣ ਲੱਗ ਗਈ ਆਂ।"

"ਕੁੜੀਏ ਮੈਂ ਸਰਕਾਰੀ ਕੰਮਾਂ ਵਿਚ ਰਿਸ਼ਤੇ-ਨਾਤਿਆਂ ਨੂੰ ਨਹੀਂ ਮੰਨਦਾ। ਤੂੰ ਕੰਮ ਦੱਸ ਕੀ ਏ।"

"ਭਰਾਵਾ ਤੂੰ ਜਿਉਣੇ ਨੂੰ ਮੁਆਫ਼ ਨਹੀਂ ਕਰ ਸਕਦਾ।"

"ਕੀ ਲੱਗਦਾ ਹੈ ਉਹ ਤੇਰਾ।"

"ਜੋ ਤੂੰ ਰੇਸ਼ਮਾ ਦਾ ਲੱਗਦਾ ਏਂ।"

"ਅੱਛਾ ਇਹ ਗੱਲ ਏ।"

"ਹਾਂ ਵੀਰਾ।"

ਕੁੜੀਏ ਤੂੰ ਤਾਂ ਅੱਗਾਂ ਦੀਆਂ ਭੱਠੀਆਂ 'ਚੋਂ ਬਰਫ ਮੰਗਣ ਆਗੀ ਏਂ।"

"ਭਰਾਵਾ ਜਦੋਂ ਬਰਫ ਬਣੇ ਬੱਦਲ ਟਕਰੌਂਦੇ ਨੇ ਤਾਂ ਵਿਚੋਂ ਬਿਜਲੀਆਂ ਨਿਕਲ ਕੇ ਡਿੱਗਦੀਆਂ ਨੇ, ਅੱਗਾਂ ਲਗਦੀਆਂ ਨੇ, ਹੌਕੇ ਹੰਝੂ ਹਾਵਾਂ ਦੇ ਤੂਫਾਨ ਆਉਂਦੇ ਨੇ, ਜਿਸ ਵਿਚ ਰੇਸ਼ਮਾ ਦਾ ਪਿਆਰ ਵੀ ਰੁੜ੍ਹ ਸਕਦਾ ਏ। ਯਾਦ ਰੱਖੀਂ ਜੇ ਮੇਰੇ ਜਿਉਣੇ ਨੂੰ ਕੁਸ਼ ਹੋ ਗਿਆ ਤਾਂ ਬੰਦੂਕ ਮੈਂ ਚੁੱਕਾਂਗੀ ਤੇ ਬਦਲਾ ਮੈਂ ਲਵਾਂਗੀ।" ਕਹਿਕੇ ਜਾਣ ਲੱਗੀ ਤਾਂ ਠਾਣੇਦਾਰ ਨੇ ਰੋਕ ਲਈ।

"ਰੁਕ ਜਾ ਕੁੜੀਏ ਤੂੰ ਤਾਂ ਠਾਣੇ ਵਾਲਿਆਂ ਦੇ ਕੰਮ ਦੀ ਚੀਜ਼ ਹੈਂ, ਰੌਣਕੀ ਜਾ ਓਏ ਮੁਨਿਆਦੀ ਕਰਵਾ ਦਿਉ ਕਿ ਜਿਉਣੇ ਦੀ ਮਾਸ਼ੂਕ ਠਾਣੇ ਵਾਲਿਆਂ ਦੇ ਕਬਜ਼ੇ ਵਿੱਚ ਹੈ।" ਤੇ ਰੇਸ਼ਮਾ ਨੇ ਠਾਣੇ 'ਚ ਵੜਦਿਆਂ ਹੀ ਤਾੜੀ ਮਾਰ ਦਿੱਤੀ। ਤੇ ਕਿਹਾ,

"ਬੱਲੇ ਵੇ ਮੇਰਿਆ ਯੋਧਿਆ ਠਾਣੇਦਾਰਾ ਵੇ ਇਕ ਭਗੌੜੇ ਨੂੰ ਫੜਨ ਲਈ ਇਕ ਬੇਸਹਾਰਾ ਕੁੜੀ ਦਾ ਸਹਾਰਾ ਲੈਨਾ ਏਂ।" ਰੇਸ਼ਮਾ ਇਹ ਤੂੰ ਕਹਿਨੀ ਏਂ, ਕੀ ਲਗਦੀ ਏ ਇਹ ਤੇਰੀ।"

"ਵੇ ਹੋਣ ਵਾਲੀ ਭਾਬੀ ਹੈ ਇਹ ਮੇਰੀ।"

"ਪਰ ਇਹ ਉਸ ਗੁਨਾਹਗਾਰ ਦੀ.....।"

"ਗੱਲ ਕੱਟ ਕੇ, ਵੇ ਜਿਉਣੇ ਨੂੰ ਗੁਨਾਹਗਾਰ ਗੁਨਾਹਗਾਰ ਲਾਈ ਏ। ਡੋਗਰ ਕੋਈ ਘੱਟ ਗੁਨਾਹਗਾਰ ਨਹੀਂ। ਵੇ ਜੇ ਅੰਦਰ ਹੀ ਕਰਨਾ ਏਂ ਤਾਂ ਡੋਗਰ ਨੂੰ ਕਰ। ਬਥੇਰਾ ਲਹੂ ਚੂਸਿਆ ਏ ਉਹਨੇ ਲੋਕਾਂ ਦਾ। ਵੇ ਜੇ ਉਹਨੂੰ ਅੰਦਰ ਕਰਦੇਂਗਾ ਤਾਂ ਹੋ ਸਕਦਾ ਏ ਜਿਉਣਾ ਵੀ ਦੁਸ਼ਮਨੀ ਭੁੱਲ ਕੇ ਕੁਸ਼ ਦਿਨ ਗਾਮੋ ਦੀਆਂ ਜ਼ੁਲਫਾਂ ਹੇਠ ਕੁਸ਼ ਚਿਰ ਸੁੱਖ ਦਾ ਸਾਹ ਲੈ ਲਵੇ। ਬਾਕੀ ਯਾਦ ਰੱਖੀਂ ਜਦੋਂ ਤੇਰੀ ਬੰਦੂਕ ਦਾ ਮੂੰਹ ਜਿਉਣੇ ਵੱਲ ਹੋ ਗਿਆ ਤਾਂ ਰੇਸ਼ਮਾ ਦੀ ਸਦਾ ਲਈ ਤੇਰੇ ਵੱਲ ਪਿੱਠ ਹੋ ਜਾਵੇਗੀ। ਤੇ ਗਾਮੋ ਨੂੰ ਕਹਿਣ ਲੱਗੀ ਚੱਲ ਭਾਬੀ ਚੱਲੀਏ।"

ਕੁੜੀਆਂ ਦੇ ਜਾਣ ਮਗਰੋਂ ਰੌਣਕੀ ਕਹਿੰਦਾ ਜਨਾਬ ਕੁੜੀਆਂ ਜਾਂਦੀਆਂ ਜਾਂਦੀਆਂ ਕਹਾਣੀ ਤਾਂ ਸੋਹਣੀ ਪਾ ਗਈਆਂ। ਹੈ ਤਾਂ ਡੋਗਰ ਵੀ ਗੁਨਾਹਗਾਰ ਹੀ। ਕਿਉਂ ਨਾ ਕੁਸ਼ ਦੇਰ ਡੋਗਰ ਨੂੰ ਹੀ ਅੰਦਰ ਕਰ ਦੇਈਏ। ਐਂ ਕਰਨ ਨਾਲ ਡੋਗਰ ਵੀ ਬਚਿਆ ਰਹੂ ਤੇ ਨਾਲੇ ਹੋ ਸਕਦਾ ਏ ਏਸੇ ਬਹਾਨੇ ਜਿਉਣਾ ਵੀ ਕਦੇ ਠਾਣੇ ਆ ਵੜੇ ਤੇ ਆਪਾਂ ਫੜ ਲਈਏ।

"ਕਿਉਂ ਠਾਣੇ ਦੀਆਂ ਕੰਧਾਂ ਖੜ੍ਹੀਆਂ ਚੰਗੀਆਂ ਨੀ ਲਗਦੀਆਂ ਜੋ ਥੇਹ ਬਣਾਉਣਾ ਚਾਹੁੰਨਾ ਏਂ।"

"ਓਧਰ ਜਿਉਣਾ ਵੀ ਬੰਨੇ ਵਿਚ ਡੂੰਘੀ ਸੋਚ ਵਿਚ ਡੁੱਬਿਆ ਬੈਠਾ ਸੀ ਤੇ ਚਾਣਚੱਕ ਹੀ ਬੋਲਿਆ, ਦਾਰੂ ਦੀ ਗੁਲਾਸੀ ਬਣਾ ਯਾਰ।"

"ਸਰਦਾਰਾ ਅੱਜ ਤਾਂ ਸਾਡਾ ਸਾਰਿਆਂ ਦਾ ਈ ਜੀ ਕਰਦਾ ਏ।"

"ਪਰ ਅੱਜ ਉਹ ਗਲਾਸੀ ਟਕਰਾਵੇ ਜੀਹਨੂੰ ਜਾਨ ਪਿਆਰੀ ਨੀ। ਚਤਰਾ ਕਹਿੰਦਾ ਸਰਦਾਰਾ ਜਾਨ ਤਾਂ ਸਭ ਨੂੰ ਪਿਆਰੀ ਏ ਤੇ ਸਾਂਭ ਸਾਂਭ ਰੱਖਦੇ ਆਂ ਤੇਰੇ ਉਤੋਂ ਦੀ ਵਾਰਨ ਲਈ। ਤੇ ਸਭ ਨੇ ਦੋ ਦੋ ਚਾਰ ਚਾਰ ਗਲਾਸੀਆਂ ਚੜ੍ਹਾ ਲਈਆਂ ਤਾਂ ਜਿਉਣੇ ਨੇ ਪੈਰ ਨਾਲ ਸਾਰਿਆਂ ਮੂਹਰੇ ਇਕ ਲਕੀਰ ਖਿੱਚ ਦਿੱਤੀ ਤੇ ਕਹਿਣ ਲੱਗਿਆ ਲਓ ਵਈ ਅੱਜ ਆਹ ਲਕੀਰ ਉਹੀ ਟੱਪਿਓ ਜੀਹਨੂੰ ਜਾਨ ਪਿਆਰੀ ਨੀ।"

"ਚਤਰਾ ਕਹਿੰਦਾ ਸਰਦਾਰਾ ਇਹ ਡੂਮ ਡਰਾਵੇ ਜੇ ਕੀਹਨੂੰ ਦੇਈ ਜਾਨਾ ਏਂ। ਜੇ ਨਹੀਂ ਯਕੀਨ ਆਉਂਦਾ ਤਾਂ ਇਕ ਦੂਜੇ ਦੇ ਗੋਲੀ ਮਾਰ ਕੇ ਵਿਖਾ ਦੇਂ। ਤੇ ਇਕ ਦੂਸਰੇ ਤੇ ਬੰਦੂਕਾਂ ਤਾਣ ਲਈਆਂ ਤਾਂ ਜਿਉਣੇ ਨੇ ਹੱਸ ਕੇ ਕਿਹਾ ਓਏ ਮੈਂ ਤਾਂ ਹੱਸੀ ਜਾਨਾ। ਉਸ ਟੌਂਡੇ ਲਈ ਤਾਂ ਕੱਲਾ ਚਤਰਾ ਈ ਬਹੁਤ ਏ, ਤੁਸੀਂ ਕਰੋ ਆਨੰਦ। ਚਤਰਿਆ ਚੱਲ ਮੱਲਾ ਡੋਗਰ ਵੱਲ ਚੱਲੀਏ।

ਜਦੋਂ ਦੋਨੋਂ ਡਸਕੇ ਪਿੰਡ ਦੇ ਕੋਲ ਪਹੁੰਚੇ ਤਾਂ ਡੋਗਰ ਉਹਨਾਂ ਨੂੰ ਘੋੜੀ ਤੇ ਸਵਾਰ ਪਿੰਡ 'ਚ ਵੜਦਾ ਨਜ਼ਰ ਆ ਗਿਆ ਤਾਂ ਜਿਉਣੇ ਨੇ ਉਸ ਨੂੰ ਲਲਕਾਰਿਆ। ਡੂਮਾਂ ਹੋ ਤਕੜਾ ਫੇਰ ਨਾ ਕਹੀਂ ਜੱਟ ਨੇ ਲਲਕਾਰ ਕੇ ਨੀ ਮਾਰਿਆ, ਆ ਗਿਆ ਜਿਉਣਾ ਤੇਰਾ ਭਣੋਈਆ! ਡੋਗਰ ਨੇ ਜਿਉਣੇ ਦਾ ਲਲਕਾਰਾ ਸੁਣ ਕੇ ਘੋੜੀ ਘਰ ਨੂੰ ਭਜਾ ਲਈ ਤੇ ਘਰ ਵੜਕੇ ਦਰਵਾਜ਼ਾ ਬੰਦਾ ਕਰ ਦਿੱਤਾ। ਤੇ ਦੋਨੋਂ ਪਾਸਿਓਂ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ। ਡੋਗਰ ਤੇ ਉਸ ਦੇ ਬਦਮਾਸ਼ ਤਾਂ ਵਰਾਂਡੇ ਦੇ ਥਮਲੇ ਦੀ ਓਟ 'ਚੋਂ ਗੋਲੀਆਂ ਚਲਾ ਰਹੇ ਸੀ ਤੇ ਜਿਉਣਾ ਤੇ ਚਤਰਾ ਦਰਵਾਜ਼ੇ ਦੀ ਓਟ ਵਿਚੋਂ। ਬਦਮਾਸ਼ ਜਦੋਂ ਥਮਲੇ ਦੀ ਓਟ 'ਚੋਂ ਦੂਜੇ ਪਾਸੇ ਜਾਂਦੇ ਚਤਰੇ ਦੀਆਂ ਗੋਲੀਆਂ ਦੇ ਸ਼ਿਕਾਰ ਹੋ ਗਏ ਜਿਉਣੇ ਨੇ ਡੋਗਰ ਦੀ ਰਾਈਫਲ ਤੇ ਨਿਸ਼ਾਨਾ ਮਾਰਕੇ ਰਾਈਫਲ ਹੱਥੋਂ ਡਿਗਾ ਦਿੱਤੀ ਤੇ ਭੱਜ ਕੇ ਜਾ ਡੋਗਰ ਨੂੰ ਫੜਿਆ। ਡੋਗਰ ਛੁੜਾ ਕੇ ਕੰਧ ਟੱਪ ਗਿਆ ਮਗਰ ਹੀ ਜਿਉਣਾ ਤੇ ਲੜਦੇ ਝਗੜਦੇ ਇੱਕ ਸੁੱਕੇ ਛੱਪੜ ਵਿਚ ਜਾ ਪਹੁੰਚੇ, ਚਤਰਾ

ਤੇ ਹੋਰ ਡਾਕੂ ਵੀ ਆ ਗਏ ਤਾਂ ਜਿਉਣੇ ਨੇ ਡੋਗਰ ਨੂੰ ਠਿੱਬੀ ਮਾਰ ਕੇ ਥੱਲੇ ਸੁੱਟ ਲਿਆ। ਡੋਗਰ ਭਾਵੇਂ ਕਮਜ਼ੋਰ ਨਹੀਂ ਸੀ ਪਰ ਜਿਉਣੇ ਦੇ ਘਸੁੰਨ ਨਾਲੋਂ ਜਿਉਣੇ ਦੇ ਮਿਹਣੇ ਉਸ ਦੀ ਆਤਮਾ ਨੂੰ ਵੀ ਛਲਣੀ ਕਰ ਰਹੇ ਸੀ। ਵਾਰ ਵਾਰ ਯਾਰ ਮਾਰ ਯਾਰ ਮਾਰ ਤੇ ਪਗਵੱਟ ਭਰਾ ਦੀ ਪਿੱਠ ਤੇ ਵਾਰ ਕਰਨ ਦੇ ਮਿਹਨਿਆਂ ਨੇ ਡੋਗਰ ਦੀ ਆਤਮਾ ਤੇ ਸਰੀਰ ਨੂੰ ਨਿਢਾਲ ਕਰ ਦਿੱਤਾ। ਜਿਉਣੇ ਨੇ ਡੋਗਰ ਦੀ ਹਿੱਕ ਤੇ ਪੈਰ ਧਰਕੇ, ਗੋਲੀ ਦਿਲ ਤੇ ਮਾਰੀ ਤੇ ਦੂਜੀ ਮੱਥਿ ਵਿਚ ਤੇ ਡੋਗਰ ਨੇ ਮਰਦੇ ਮਰਦੇ ਨੇ ਕਿਹਾ, ਮੈਂ ਗੁਨਾਹਗਾਰ ਕਿਸ਼ਨੇ ਮੈਨੂੰ ਮੁਆਫ਼ ਕਰੀਂ ਤੇ ਪ੍ਰਾਣ ਛੱਡ ਦਿੱਤੇ।

ਜੱਟ ਚਾਂਭਲਿਆ ਲੋਟ ਨਾ ਆਵੇ
ਹਿੱਕ ਵਿਚ ਥੀਜੇ ਗੋਲੀਆਂ।

ਡੋਗਰ ਮਾਰਿਆ ਢਾਬ ਸੀ ਸੁੱਕੀ
ਲਹੂ ਨਾਲ ਤਰ ਕਰਤੀ।

ਜਿਉਣੇ ਨੇ ਚਤਰੇ ਨੂੰ ਕਿਹਾ, ਲਓ ਵੀ ਵਫਾਦਾਰ ਮਿੱਤਰੋ ਤੁਸੀਂ ਤਾਂ ਜਾਓ ਅੱਡੇ ਨੂੰ ਤੇ ਮੈਂ ਚਲਿਆ ਹਾਂ ਮਾਂ ਨੈਣਾ ਦੇਵੀ ਦੇ ਦਰਬਾਰ ਵਿਚ ਮਾਂ ਲਈ ਭੇਂਟ ਦੇਣ ਜੋ ਛਤਰ ਦੀ ਸੁੱਖੀ ਹੋਈ ਸੀ।

"ਸਰਦਾਰਾ ਚੱਪੇ ਚੱਪੇ ਤੇ ਪੁਲਿਸ ਹੋਣੀ ਏਂ, ਹੁਸ਼ਿਆਰੀ ਨਾਲ ਜਾਇਓ।

"ਚਤਰਿਆ ਪੁਲਿਸ ਜਿਉਣਾ ਭਾਲੂ ਤੇ ਜਿਉਣਾ ਸਾਧ ਦੇ ਭੇਸ ਵਿਚ ਹੋਊਗਾ। ਤੇ ਚਲੇ ਜਾਨਾ।"

"ਪਰ ਸਰਦਾਰਾ ਅਸੀਂ ਅੱਡੇ ਤੇ ਕੀ ਕਰਨਾ ਏ ਅਸੀਂ ਵੀ ਤੇਰੇ ਮਗਰ ਮਗਰ ਹੀ ਆਏ ਮਾਂ ਦੇ ਦਰਸ਼ਨਾਂ ਨੂੰ।

ਡੋਗਰੀ ਵੀ ਰੋਂਦੀ ਕੁਰਲਾਂਦੀ ਆ ਗਈ ਸੀ ਤੇ ਉਸ ਦੇ ਰੋਂਦੀ ਰੋਂਦੀ ਦੇ ਕੰਨੀਂ ਜਿਉਣੇ ਦੇ ਬੋਲ ਵੀ ਪੈ ਗਏ ਸੀ।

ਜਦੋਂ ਵੈਰੀ ਦਾ ਮੁਕਾਤਾ ਕਜੀਆ
ਜਿਉਣਾ ਸੁੱਖ ਦੇਣ ਚੱਲਿਆ।

ਜਿਉਣੇ ਮੋੜ ਨੂੰ ਭਾਲਦਾ ਠਾਣਾ
ਜਿਉਣੇ ਭੇਸ ਕੀਤਾ ਸਾਧ ਦਾ।

ਜਦੋਂ ਸਭ ਚਲੇ ਗਏ ਮਰੇ ਹੋਏ ਡੋਗਰ ਕੋਲ ਡੋਗਰੀ ਤੇ ਠਾਣੇਦਾਰ ਹੀ ਰਹਿ ਗਏ।

"ਠਾਣੇਦਾਰ ਕਹਿੰਦਾ ਭਰਜਾਈ ਮੈਂ ਧਰਤੀ ਦਾ ਚੱਪਾ ਚੱਪਾ ਛਾਣਦੂੰ ਤੇ ਜਿਉਣੇ ਨੂੰ ਮਿੱਟੀ ਵਿਚ ਮਿਲਾ ਕੇ ਛੱਡੂੰ।"

ਡੋਗਰੀ ਕਹਿੰਦੀ, "ਵੇ ਕੀ ਲੈਣਾ ਏਂ ਮਾਤਾ ਨੈਣਾ ਦੇਵੀ ਨੂੰ ਗਿਆ ਏ ਸਾਧ ਦਾ ਭੇਸ ਧਾਰ ਕੇ।"

ਠਾਣੇਦਾਰ ਨੇ ਵੀ ਠਾਣੇ ਜਾ ਕੇ ਨੈਣਾ ਮਾਈ ਦੇ ਜਾਣ ਦੀ ਕਾਰਵਾਈ ਪਾਈ। ਨਾਲ ਲਏ ਕੁਝ ਸਿਪਾਹੀ ਤੇ ਮਾਂ ਨੈਣਾ ਦੇਵੀ ਦੇ ਮੰਦਰਾਂ ਨੂੰ ਚੱਲ ਪਏ।

ਸੂਹ ਲੱਗਗੀ ਪੁਲਿਸ ਨੂੰ ਸਾਰੀ
ਮਗਰੇ ਚੜ੍ਹਾਈਆਂ ਗਾਰਦਾਂ।

ਓਧਰ ਗੇਜੋ ਦੇ ਘਰ ਵਾਲਿਆਂ ਨੇ ਗੇਜੋ ਦਾ ਵਿਆਹ ਕਿਤੇ ਹੋਰ ਕਰ ਦਿੱਤਾ। ਇਕ ਤਾਂ ਉਹਨਾਂ ਵੇਲਿਆਂ ਵਿਚ ਪਿਆਰ ਮੁਹੱਬਤਾਂ ਨੂੰ ਵੈਸੇ ਹੀ ਗੁਨਾਹ ਸਮਝਿਆ ਜਾਂਦਾ ਸੀ। ਬਾਕੀ ਪਹਿਲਾਂ ਕਿਸ਼ਨਾ ਡਾਕੂ ਫੇਰ ਜਿਉਣਾ ਡਾਕੂ ਹੋਣ ਕਰਕੇ, ਉਹਨਾਂ ਨੇ ਸੋਚਿਆ ਕਿ ਜੇ ਕਿਧਰੇ ਜਿਉਣੇ ਨੂੰ ਕੁਝ ਹੋ ਗਿਆ ਤਾਂ ਭਗਵਾਨ ਸਿੰਘ ਵੀ ਕਿਤੇ ਭਰਾਵਾਂ ਦੀਆਂ ਰਾਹਾਂ ਤੇ ਈ ਨਾ ਚੱਲ ਪਵੇ। ਜੇ ਐਂ ਹੋ ਗਿਆ ਤਾਂ ਸਾਡੀ ਕੁੜੀ ਦਾ ਕੀ ਬਣੂੰਗਾ ਕੋਈ ਭਗਵਾਨ ਸਿੰਘ ਤੋਂ ਛੋਟਾ ਭਰਾ ਵੀ ਹੈਨੀ ਕਿ ਉਸ ਉਪਰ ਚਾਦਰ ਪਾ ਲਵੇਗਾ। ਗੇਜੋ ਦਾ ਵਿਆਹ ਹੋਰ ਥਾਂ ਕਰ ਦਿੱਤਾ।

ਅਖੇ:- ਗਲਾਂ ਤੇਰੀਆਂ ਦੇ ਉਠਣ ਮਰੋੜ
ਢਿੱਡ ਵਿਚ ਲੈ ਲਾਂ ਮੁੱਕੀਆਂ।

ਜਦੋਂ ਛੋਟੇ ਨੂੰ ਏਸ ਗੱਲ ਦਾ ਪਤਾ ਲੱਗਿਆ ਤਾਂ ਅਖੇ

ਬਹਿ ਗਿਆ ਕਾਲਜਾ ਫੜਕੇ
ਵਿਛੋੜੇ ਵਾਲਾ ਦਰਦ ਬੁਰਾ।

ਛੋਟੇ ਨੇ ਪਾਇਆ ਉੱਠ ਕੇ ਪਾਖੜਾ, ਮੋਢੇ ਟੰਗੀ ਦੁਨਾਲੀ ਤੇ ਗੇਜੋ ਦੇ ਸਹੁਰੀਂ ਪਿੰਡ ਗੇਜੋ ਨੂੰ ਚੁੱਕਣ ਚਲਿਆ ਗਿਆ ਤੇ ਬੋਤੇ ਨਾਲ ਗੱਲਾਂ ਕਰੇ। 'ਬਾਈ ਅੱਜ ਤਾਂ ਤੇਗ ਈ ਆਸਰਾ ਏ ਅੰਨ ਉਗਾਨਾ ਏਂ ਤਾਂ ਅੱਜ ਅੰਨ ਪਕਾਣ ਵਾਲੀ ਵੀ ਚੁੱਕ ਲਿਆ ਮਣ ਘਿਉ ਚਾਰਦੂੰਗਾ।' ਛੋਟੇ ਨੇ ਬੋਤਾ ਗੇਜੋ ਦੇ ਘਰ ਦੀ ਬਾਹਰੀ ਕੰਧ ਨਾਲ ਲਾਇਆ ਤੇ ਕੋਠੇ ਤੇ ਚੜ੍ਹ ਗਿਆ। ਦਿਲਾਂ ਨੂੰ ਦਿਲਾਂ ਰਾਹੀਂ ਰਾਹ ਵਾਲੀ ਗੱਲ ਵਾਂਗੂ ਗੇਜੋ ਵੀ ਕਿਸੇ ਕੰਮ ਕੋਠੇ ਤੇ ਚੜ੍ਹੀ ਹੋਈ ਸੀ। ਤਾਂ ਗੇਜੋ ਨੇ ਪਹਿਚਾਣ ਲਿਆ ਤੇ ਕਹਿਣ ਲੱਗੀ।

"ਹੁਣ ਕੀ ਲੈਣ ਆਇਆ ਏਂ ਚੰਦਰਿਆਂ ਜਦੋਂ ਬਾਜ਼ੀ ਬੀਤ ਗਈ। ਮੈਂ ਤਾਂ ਵਿਆਹ ਤੋਂ ਪਹਿਲਾਂ ਸੁਨੇਹਾ ਭੇਜਿਆ ਸੀ ਜਦੋਂ ਤੂੰ ਨਾ ਆਇਆ ਤਾਂ ਮੈਨੂੰ ਤਾਂ

ਬਾਬੁਲ ਦੀ ਇੱਜ਼ਤ ਦੇ ਸਦਕੇ ਰੋਂਦੀ ਧੋਂਦੀ ਨੂੰ ਡੋਲੀ ਵਿਚ ਬੈਠਣਾ ਹੀ ਪਿਆ।"

"ਹੁਣ ਕੀ ਹੋ ਗਿਆ ਮੈਂ ਬੋਤਾ ਲੈ ਕੇ ਆਇਆ ਹਾਂ। ਮੋਢੇ ਬੰਦੂਕ ਏ ਮੂਹਰੇ ਕਾਲੀ ਰਾਤ ਏ, ਚੱਲ ਭੱਜ ਚੱਲੀਏ।

ਨਹੀਂ।"

"ਸੱਜਣਾ ਹੁਣ ਮੇਰਾ ਵਿਆਹ ਹੋ ਚੁੱਕਿਆ ਹੈ।"

"ਹੀਰ ਤੇ ਸੋਹਣੀ ਦਾ ਵੀ ਵਿਆਹ ਹੋ ਹੀ ਗਿਆ ਸੀ। ਕੀ ਉਹ ਨੀ ਵਿਆਹ ਪਿਛੋਂ ਆਪਣੇ ਪ੍ਰੇਮੀਆਂ ਨੂੰ ਮਿਲੀਆਂ।"

"ਉਹ ਕਮਲੀਆਂ ਸੀ, ਹਾਂ ਜੇ ਤੂੰ ਵਿਆਹ ਤੋਂ ਪਹਿਲਾਂ ਆ ਜਾਂਦਾ ਤਾਂ ਮੈਂ ਸਾਹਿਬਾਂ ਜ਼ਰੂਰ ਬਣ ਜਾਂਦੀ।-

ਅਖੇ:- ਹੀਰ ਸੋਹਣੀ ਨੇ ਸੀ ਕਮਲ ਕਮਾਇਆ
ਸਹਿਬਾਂ ਜੱਟੀ ਬਣ ਕੁੜੀਏ।"

"ਅਜੇ ਵੀ ਮੌਕਾ ਏ ਗੋਜੋ ਆਖੇ ਲੱਗ ਤੇ ਆ ਭੱਜ ਚੱਲੀਏ।"

"ਨਹੀਂ ਸੱਜਣਾ ਹੁਣ ਮੈਂ ਦੋ ਖਾਨਦਾਨਾਂ ਦੀ ਇੱਜ਼ਤ ਬਣ ਚੁਕੀ ਆਂ। ਹੁਣ ਤੇਰੇ ਨਾਲ ਭੱਜਣਾ ਮੇਰੇ ਵਸ ਵਿਚ ਨਹੀਂ ਰਿਹਾ। ਜਿਵੇਂ ਚੁੱਪ ਕਰਕੇ ਆਇਆਂ ਹੈਂ ਓਵੇਂ ਹੀ ਚੁੱਪ ਕਰਕੇ ਚਲਿਆ ਜਾਹ।" ਤੇ ਛੋਟਾ ਭਾਰੀ ਮਨ ਲੈ ਕੇ ਵਾਪਸ ਮੁੜ ਆਇਆ।

ਅਖੇ:- ਰੂਹ ਤੇਰੀ ਹੈ ਮੁਲਾਹਜ਼ੇਦਾਰਾ
ਬੁੱਤ ਹੁਣ ਮੌਤ ਸਾਂਭਲੂ।

ਜਿਉਣਾ ਵੀ ਮਾਤਾ ਦੇ ਦਰਬਾਰ ਵਿਚ ਦਾਖਲ ਹੋ ਗਿਆ ਤੇ ਮਗਰੇ ਦੂਸਰੇ ਡਾਕੂ ਵੀ ਤੇ ਪੁਲਿਸ ਵੀ। ਜਿਉਣਾ ਮਾਂ ਦੀ ਭੇਟਾ ਮਾਂ ਦੇ ਚਰਨਾਂ 'ਚ ਭੇਂਟ ਕਰਕੇ ਮੱਥਾ ਟੇਕ ਕੇ ਜਦੋਂ ਭਵਨਾਂ 'ਚੋਂ ਬਾਹਰ ਆਇਆ ਤਾਂ ਠਾਣੇਦਾਰ ਨੇ ਪਹਿਚਾਣ ਲਿਆ ਤੇ ਕਿਹਾ "ਜੈ ਮਾਤਾ ਦੀ ਜਿਉਣਿਆਂ।" ਜਿਉਣੇ ਨੇ ਚਤੁਰਾਈ ਨਾਲ ਆਸੇ ਪਾਸੇ ਵੇਖਿਆ ਤਾਂ ਠਾਣੇਦਾਰ ਨੇ ਫੇਰ ਕਿਹਾ "ਜਿਉਣਿਆਂ ਚਤੁਰਾਈ ਦੀ ਲੋੜ ਨਹੀਂ ਮੈਂ ਤੈਨੂੰ ਸਾਧ ਦੇ ਭੇਸ ਵਿਚ ਵੀ ਪਹਿਚਾਣ ਲਿਆ ਹੈ।"

ਪੁਲਿਸ ਘੇਰਲੀ ਪਹਾੜੀ ਸਾਰੀ
ਮੰਦਰਾਂ 'ਚ ਘੇਰਾ ਪੈ ਗਿਆ।

"ਚੰਗਾ ਇਹੀ ਹੈ ਕਿ ਬਿਨਾਂ ਖੂਨ ਖਰਾਬੇ ਤੋਂ ਆਪਣੇ ਆਪ ਨੂੰ ਮੇਰੇ ਹਵਾਲੇ ਕਰਦੇ।"

"ਮੂਰਖਾ ਮਾਂ ਦੇ ਦਰਬਾਰ 'ਚੋਂ ਮਾਂ ਤੋਂ ਮੰਗ ਜੋ ਮੰਗਣਾ ਏਂ।" ਜਿਉਣੇ ਨੇ ਮਾਂ

ਨੂੰ ਫਰਿਆਦ ਕੀਤੀ ਕਿ ਮਾਂ ਸੱਚ ਦੀਏ ਮੈਂ ਤੇਰੇ ਮੰਦਰਾਂ 'ਚੋਂ ਨਾ ਫੜਿਆ ਜਾਵਾਂ ਕੋਈ ਰਾਹ ਵਿਖਾ ਤਾਂ ਜੋ ਮੈਂ ਏਥੋਂ ਬਾਹਰ ਨਿਕਲ ਜਾਵਾਂ ਤੇ ਫੇਰ ਤਾਂ ਮੈਂ ਆਪ ਹੀ ਪੁਲਿਸ ਦੇ ਹੱਥ ਆ ਜਾਵਾਂਗਾ। ਤਾਂ ਜਿਉਣੇ ਨੂੰ ਆਕਾਸ਼ਬਾਣੀ ਹੋਗੀ ਕਿ ਭਵਨਾ ਦੇ ਪਿਛੋਂ ਦੀ ਛਾਲ ਮਾਰ ਭਗਤਾ, ਤੇ ਉਤਾਂਹ ਨਾ ਵੇਖੀਂ।

ਜਿਉਣੇ ਦਿਲ 'ਚ ਧਿਆਇਆ ਮਾਂ ਨੂੰ
ਪਹਾੜੀ ਉਤੋਂ ਛਾਲ ਮਾਰਤੀ।

ਜਿਉਣੇ ਨੇ ਭਵਨਾ ਦੇ ਪਿਛੋਂ ਦੀ ਪਹਾੜੀ ਤੋਂ ਛਾਲ ਮਾਰ ਦਿੱਤੀ ਤੇ ਮੀਲੋ ਮੀਲ ਥਲੇ ਆ ਡਿੱਗਿਆ। ਮਾਂ ਦੇ ਬੋਲ ਕੇ ਉਤਾਂਹ ਨਾ ਵੇਖੀਂ ਭੁੱਲ ਗਿਆ ਤੇ ਉਤਾਂਹ ਝਾਕਿਆ ਤਾਂ ਉਹਨੂੰ ਭਵਨ ਆਕਾਸ਼ ਨਾਲ ਲੱਗਦੇ ਦਿਸੇ। ਤੇ ਮਨ 'ਚ ਹੰਕਾਰ ਆ ਗਿਆ ਕਿ ਮੈਂ ਤਾਂ ਬੜਾ ਬਹਾਦਰ ਹਾਂ ਐਨੇ ਉੱਚੇ ਪਹਾੜ ਤੋਂ ਛਾਲ ਮਾਰ ਕੇ ਵੀ ਬਚ ਗਿਆ। ਬੱਸ ਫੇਰ ਕੀ ਸੀ ਇਕ ਬਿਜਲੀ ਚਮਕੀ ਤੇ ਜਿਉਣਾ ਅੰਨ੍ਹਾ ਹੋ ਗਿਆ ਤੇ ਤਾੜ ਤਾੜ ਗੋਲੀਆਂ ਚੱਲੀਆਂ ਜੋ ਜਿਉਣੇ ਦੇ ਲੱਗੀਆਂ ਕਿ ਜਿਉਣਾ ਪਹਿਚਾਣ ਵਿਚ ਵੀ ਨਹੀਂ ਸੀ ਆਉਂਦਾ। ਲੱਭਦੀ ਲੱਭਦੀ ਗਾਮੋ ਵੀ ਉਥੇ ਪਹੁੰਚ ਗਈ ਤੇ ਆ ਕੇ ਜਿਉਣੇ ਦੀ ਬੰਦੂਕ ਚੁੱਕ ਕੇ ਠਾਣੇਦਾਰ ਵੱਲ ਤਾਣ ਲਈ ਤੇ ਕਿਹਾ, ਠਾਣੇਦਾਰਾ ਤੈਨੂੰ ਕਿਹਾ ਸੀ ਨਾ ਕਿ ਬੰਦੂਕ ਮੈਂ ਚੁੱਕਾਂਗੀ। ਜਿਉਣਾ ਅਜੇ ਸਹਿਕਦਾ ਸੀ, ਕਹਿੰਦਾ "ਨਹੀਂ ਗਾਮੋ, ਠਾਣੇਦਾਰ ਤੇਰਾ ਗੁਨਾਹਗਾਰ ਨਹੀਂ।" ਗਾਮੋ ਦੇ ਹੱਥੋਂ ਬੰਦੂਕ ਡਿੱਗ ਪਈ ਤੇ ਡਿੱਗੇ ਪਏ ਜਿਉਣੇ ਨੂੰ ਗੋਦ ਵਿਚ ਲੈ ਕੇ ਕਿਹਾ ਚੰਦਰਿਆ ਕੱਲਾ ਈ ਐਡੀ ਦੂਰ ਮਾਤਾ ਦੀ ਸੁੱਖ ਦੇਣ ਆ ਗਿਆਂ ਤੇ ਸਾਰੀ ਉਮਰਾਂ ਦੇ ਵਿਛੋੜੇ ਦਾ ਦੁੱਖ ਮੇਰੀ ਝੋਲੀ ਵਿਚ ਪਾ ਦਿੱਤਾ ਤੇ ਦੋਨਾਂ ਨੂੰ ਹਿੱਚਕੀ ਆਈ ਤੇ ਪ੍ਰਾਣ ਪੰਖੇਰੂ ਉੱਡ ਗਏ ਤੇ ਠਾਣੇਦਾਰ ਨੇ ਹੈਟ ਲਾਹ ਕੇ ਗੋਡਿਆਂ ਭਾਰ ਹੋ ਕੇ ਸਲਾਮ ਕੀਤੀ।

ਨਹੀਓਂ ਲੱਭਣੇ ਲਾਲ ਗੁਆਚੇ
ਮਿੱਟੀ ਨਾ ਫਰੋਲ ਜੋਗੀਆ

ਡੈੱਡ ਬਾਡੀ ਦੀ ਸਨਾਖਤ ਕਰਨ ਲਈ ਰੇਸ਼ਮਾ ਨੂੰ ਬੁਲਾਇਆ ਗਿਆ ਕਿ ਕੋਈ ਹੋਰ ਡਾਕੂ ਨਾ ਮਾਰਿਆ ਗਿਆ ਹੋਵੇ ਪਰ ਜਿਉਣੇ ਦੇ ਫਿਸੇ ਚਿਹਰੇ ਨੂੰ ਵੇਖਣ ਦੀ ਹਿੰਮਤ ਨਹੀਂ ਸੀ ਰੇਸ਼ਮਾ ਵਿਚ ਉਹ ਵੀ ਨਾ 'ਚ ਸਿਰ ਹਿਲਾ ਕੇ ਡੁਬਡੁਬਾਈਆਂ ਅੱਖਾਂ ਲੈ ਕੇ ਚਲੀ ਗਈ।

ਜਿਉਣਾ ਜਿਉਂਦਾ ਨਾ ਪੁਲਿਸ ਹੱਥ ਆਇਆ
ਮਰੇ ਵੇ ਨੂੰ ਲੈਗੇ ਚੁੱਕ ਕੇ

ਪੁਲਿਸ ਵਾਲਿਆਂ ਨੇ ਜਿਉਣੇ ਦੀ ਫਾਂਸੀ ਦੀ ਖਾਨਾਪੂਰਤੀ ਕਰਨ ਲਈ

ਜਿਉਣੇ ਦੀ ਡੇਡ ਬਾਡੀ ਲਿਜਾ ਕੇ ਜੀਂਦ ਦੀ ਜੇਲ੍ਹ ਵਿਚ ਬੰਦ ਕਰ ਦਿੱਤੀ ਤੇ ਅਗਲੇ ਦਿਨ ਫਾਂਸੀ ਦੀ ਖਾਨਾ ਪੂਰੀ ਕਰ ਦਿੱਤੀ।

ਪੂਰੀ ਫਾਂਸੀ ਦੀ ਕਾਰਵਾਈ ਕੀਤੀ
ਮਰੇ ਵੇ ਨੂੰ ਫਾਂਸੀ ਚਾੜ੍ਹ ਕੇ।

ਕਿਸ਼ਨਾ ਵੀ ਆਪਣੀ ਉਮਰ ਕੈਦ ਦੀ ਸਜ਼ਾ ਪੂਰੀ ਕਰਕੇ ਪੰਜਾਬ ਆ ਗਿਆ ਸੀ ਤੇ ਏਥੇ ਆ ਕੇ ਹੀ ਉਸ ਨੂੰ ਸਾਰੇ ਹਾਲਾਤਾਂ ਦਾ ਪਤਾ ਲਗਿਆ ਸੀ। ਕਿਸ਼ਨੇ ਦੀ ਹਾਲਤ ਨੀਮ ਪਾਗਲਾਂ ਵਾਲੀ ਹੋ ਗਈ ਸੀ। ਉਹ ਮਾਂ ਨੈਣਾ ਦੇਵੀ ਉਹ ਥਾਂ ਵੇਖਣ ਵੀ ਗਿਆ ਜਿੱਥੇ ਜਿਉਣੇ ਨੇ ਛਾਲ ਮਾਰ ਕੇ ਪ੍ਰਾਣ ਛੱਡੇ ਸੀ। ਇਹਨਾਂ ਥਾਵਾਂ ਤੇ ਹੁੰਦਾ ਹੋਇਆ ਉਹ ਮੁੜ ਪਿੰਡ ਨਹੀਂ ਆਇਆ।

ਬਾਕੀ ਜਿੱਥੇ ਜਿਉਣੇ ਨੇ ਛਾਲ ਮਾਰ ਕੇ ਪ੍ਰਾਣ ਤਿਆਗੇ ਸੀ ਓਥੇ ਅੱਜ ਵੀ ਇਕ ਛੋਟੀ ਜਿਹੀ ਸਮਾਧ ਹੈ ਜਿਸ ਵਿਚ ਤਿੰਨ ਪੱਥਰ, ਕਿਸ਼ਨਾ, ਡੋਗਰ ਤੇ ਜਿਉਣੇ ਦੀਆਂ ਪਿੰਡੀਆਂ ਬਣਾਈਆਂ ਹਨ।

ਜਿਉਣਾ ਮੌੜ ਨੀ ਕਿਸੇ ਨੇ ਬਣ ਜਾਣਾ
ਘਰ ਘਰ ਪੁੱਤ ਜੰਮਣੇ।

*-ਸਮਾਪਤ-*